# ਤੌਹੀਦ ਅਸਮਾਂ ਵ ਸਿਫ਼ਾਤ

## ਕਿਸਤ 1. ਇਲਮ ਅਸਮਾ ਏ ਹੁਸਨਾਂ ਅਤੇ ਇਸਦੇ ਅਹਿਮ ਉਸੂਲ

ਸ਼ੇਖ਼ ਇਬਨੇ ਉਥੇਮੀਨ (ਰਹਿ) ਦੀ ਕਿਤਾਬ ਵਿੱਚੋ

# ਵਿਸ਼ਾ ਸੂਚੀ

ਕੀ ਅਸੀਂ ਅੱਲ੍ਹਾ ਤਾਅਲਾ ਦੇ ਨਾਮ ਅਤੇ ਸਿਫ਼ਾਤਾਂ ਨੂੰ ਜਾਣਦੇ ਹਾਂ? ..................... 6

ਜਿੰਨਾਂ ਅਤੇ ਇਨਸਾਨਾਂ ਦੀ ਤੱਖਲੀਕ ਦਾ ਅਸਲ ਮਕਸਦ ਖਾਲਿਸ ਅੱਲ੍ਹਾ ਤਾਅਲਾ ਦੀ ਇਬਾਦਤ ਹੈ........................................................................ 8

ਅੱਲਾਹ ਸੁਬਹਾਨਾ ਵ ਤਾਅਲਾ ਦੀ ਇਬਾਦਤ ਦੇ ਲਈ ਉਸਦੇ ਨਾਮਾਂ ਅਤੇ ਸਿਫ਼ਾਤਾਂ ਦੀ ਮਾਰਫ਼ਤ ਹੋਣਾ ਬਹੁਤ ਜਰੂਰੀ ਹੈ................................................10

ਇਲਮ ਅਸਮਾ ਏ ਹੁਸਨਾ ਦੇ ਫਾਇਦੇ ................................................12

1. ਇਹ ਸਭ ਤੋਂ ਅਫ਼ਜ਼ਲ ਇਲਮ ਹੈ ..............................................12

2. ਈਮਾਨ ਵਾਲੇ ਇਨਸਾਨ ਦੇ ਅੰਦਰ ਅੱਲਾਹ ਸੁਬਹਾਨਾ ਵ ਤਾਅਲਾ ਦੀ ਸੱਚੀ ਮੁਹੱਬਤ, ਖੌਫ਼ ਅਤੇ ਉਮੀਦ ਪੈਦਾ ਹੁੰਦੀ ਹੈ ..........................................12

3. ਕੁੱਝ ਨਾਮ ਅੱਲਾਹ ਸੁਬਹਾਨਾ ਵ ਤਾਅਲਾ ਨਾਲ ਸਾਡੀ ਮੁਹੱਬਤ ਵਿੱਚ ਵਾਧਾ ਕਰਦੇ ਹਨ (ਅਰ ਰਹਿਮਾਨ, ਅਰ ਰਹੀਮ) ........................................12

4. ਕੁੱਝ ਸਾਡੇ ਅੰਦਰ ਅੱਲਾਹ ਸੁਬਹਾਨਾ ਵ ਤਾਅਲਾ ਦਾ ਖੌਫ਼ ਪੈਦਾ ਕਰਦੇ ਹਨ (ਅਲ ਜੱਬਾਰ,ਅਲ ਅਜ਼ੀਜ਼) ......................................................12

5. ਕੁੱਝ ਸਾਡੇ ਅੰਦਰ ਅੱਲਾਹ ਸੁਬਹਾਨਾ ਵ ਤਾਅਲਾ ਤੋਂ ਉਮੀਦ ਵਿੱਚ ਵਾਧਾ ਕਰਦੇ ਹਨ (ਅਰ ਰੱਜਾਕ ,ਅਲ ਵੱਹਾਬ)................................................12

ਇਬਾਦਤ ਵਿੱਚ ਇਹ ਤਿੰਨੇ ਚੀਜ਼ਾਂ ਮਜਮੂਈ ਤੌਰ ਤੇ ਸ਼ਾਮਿਲ ਹਨ (ਮੁਹੱਬਤ, ਖੌਫ਼, ਉਮੀਦ ) ...............................................................12

6. ਖੁਸ਼ਹਾਲ ਜਿੰਦਗੀ ਜਿਉਣ ਦਾ ਸਬੱਬ ਬਣਦੇ ਹਨ.............................12

7. ਅੱਲਾਹ ਸੁਬਹਾਨਾ ਵ ਤਾਅਲਾ ਦੀ ਅਜ਼ਮਤ, ਤਾਜ਼ੀਮ ਸਾਡੇ ਅੰਦਰ ਪੈਦਾ ਹੁੰਦੀ ਹੈ ......................................................................12

8. ਦੁਆ ਮੰਗਣ ਲਈ ਇਹਨਾਂ ਨਾਮਾਂ ਨੂੰ ਵਸੀਲਾ ਬਣਾਉਂਦੇ ਹਾਂ, ਦੁਆ ਦੀ ਕੁਬੂਲੀਅਤ ਵਿੱਚ ਵਾਧਾ ਕਰਦੇ ਹਨ........................................12
9. ਇਹ ਅਹਿਸਾਸ ਪੈਦਾ ਹੋਵੇਗਾ ਕਿ ਅਸੀਂ ਅੱਲਾਹ ਸੁਬਹਾਨਾ ਵ ਤਾਅਲਾ ਦੀ ਉਸ  ਤਰਾਂ ਕਦਰ ਨਹੀਂ ਕੀਤੀ ਜਿਵੇਂ ਉਸਦਾ ਹੱਕ ਹੈ...............................12
10. ਇਸ ਇਲਮ ਨਾਲ ਦਿਲ ਅਤੇ ਨਫ਼ਸ ਨੂੰ ਸੁਕੂਨ ਮਿਲਦਾ ਹੈ...............13
ਆਖ਼ਰੀ ਗੱਲ..............................................................13
ਅੱਲਾਹ ਸੁਬਹਾਨਾ ਵ ਤਾਅਲਾ ਨੇ ਸਾਨੂੰ ਅਸਮਾ ਏ ਹੁਸਨਾ ਨੂੰ ਜਾਨਣ ਦਾ ਹੁਕਮ ਵੀ ਦਿੱਤਾ ਹੈ ..................................................................14
ਅੰਬੀਆ ਅਲੇਹਿਸ-ਸਲਾਮ ਦਾ ਮਾਮੂਲ ਏ ਜਿੰਦਗੀ .................................16
ਕੁੱਝ ਉਦਾਹਰਨਾਂ..........................................................16
1 ਮੂਸਾ ਅਲੇਹਿਸ ਸਲਾਮ ਦੀ ਉਦਾਹਰਣ........................................17
2.ਯੂਸੁਫ਼ ਅਲੇਹਿਸ ਸਲਾਮ ਦੀ ਉਦਾਹਰਣ......................................18
3.ਸੂਐਬ ਅਲੇਹਿਸ ਸਲਾਮ ਦੀ ਉਦਾਹਰਣ ......................................19
ਉਹ ਸਿਫ਼ਾਤਾਂ ਜਿਹਨਾਂ ਦੀ ਇਕ਼ਤਦਾ ਕਰਨੀ ਚਾਹੀਦੀ ਹੈ..............................21
1.ਅੱਲਾਹ ਸੁਬਹਾਨਾ ਵ ਤਾਅਲਾ ਵਿਤਰ ਹੈ ਅਤੇ ਵਿਤਰ ਨੂੰ ਪਸੰਦ ਕਰਦਾ ਹੈ..21
2.ਅੱਲਾਹ ਸੁਬਹਾਨਾ ਵ ਤਾਅਲਾ (ਅਲ) ਜਮੀਲ (ਖ਼ੂਬਸੂਰਤ) ਹੈ ਖ਼ੂਬਸੂਰਤੀ ਨੂੰ ਪਸੰਦ ਕਰਦਾ ਹੈ..........................................................21
3 ਅੱਲਾਹ ਸੁਬਹਾਨਾ ਵ ਤਾਅਲਾ ਅਲ ਅਲੀਮ ਹੈ ਅਤੇ ਅੱਲਾਹ ਸੁਬਹਾਨਾ ਵ ਤਾਅਲਾ ਇਸ ਗੱਲ ਨੂੰ ਪਸੰਦ ਕਰਦਾ ਹੈ ਕੇ ਉਸਦੇ ਬੰਦੇ ਇਲਮ ਹਾਸਿਲ ਕਰਨ ..........................................................................21
4.ਅਤ ਤੱਵਾਬ (ਅੱਲ੍ਹਾ ਤਾਅਲਾ ਤੌਬਾ ਨੂੰ ਪਸੰਦ ਕਰਦਾ ਹੈ )...................24

5 ਅਲ ਗੱਫ਼ਾਰ, ਅਲ ਗ਼ਫ਼ੂਰ (ਅੱਲ੍ਹਾ ਤਾਅਲਾ ਤੋਂ ਮਗਫਿਰਤ ਤਲਬ ਕੀਤੀ ਜਾਵੇ ਅਤੇ ਖੁਦ ਵੀ ਦੂਜਿਆਂ ਨੂੰ ਮਾਫ ਕਰਨਾ ਚਾਹੀਦਾ ਹੈ ) ......................25

6. ਅਸ਼- ਸ਼ੱਕੂਰ (ਸਾਨੂੰ ਵੀ ਅੱਲ੍ਹਾ ਦਾ ਸ਼ੁਕਰ ਕਰਨ ਚਾਹੀਦਾ ਹੈ ਅਤੇ ਇਨਸਾਨਾਂ ਦਾ ਵੀ ਸ਼ੁਕਰ ਅਦਾ ਕਰਨਾ ਚਾਹੀਦਾ ਹੈ) ..........................................26

7. ਅਲ ਅਦਲ (ਉਹ ਪੂਰਨ ਇੰਨਸਾਫ ਕਰਨ ਵਾਲਾ ਹੈ,ਸਾਨੂੰ ਵੀ ਇਹੋ ਹੁਕਮ ਦਿੰਦਾ ਹੈ)......................................................................27

8. ਅਰ ਰਹਿਮਾਨ ,ਅਰ ਰਹੀਮ (ਸਾਡੇ ਲਈ ਵੀ ਇਹੋ ਹੁਕਮ ਹੈ ਕਿ ਅਸੀਂ ਦੂਜਿਆਂ ਤੇ ਰਹਿਮ ਕਰੀਏ) ...........................................................28

ਉਹ ਸਿਫ਼ਾਤਾਂ ਜਿਹਨਾਂ ਦੀ ਇਕ਼ਤਦਾ ਮੁਮਕਿਨ ਨਹੀਂ.................................29

ਅਲ ਮੁਤਾਕੱਬਿਰ..............................................................29

ਕੁੱਝ ਅਹਿਮ ਉਸੂਲ...............................................................30

1.ਸਾਰੇ ਨਾਮ ਹੁਸਨਾ ਹਨ........................................................30

2.ਸਾਰੇ ਨਾਮ ਤੌਂਕੀਫੀ ਹਨ.......................................................31

3.ਅੱਲਾਹ ਸੁਬਹਾਨਾ ਵ ਤਾਅਲਾ ਦੇ ਨਾਮ ਬੇਸ਼ੁਮਾਰ ਹਨ (ਇਸ ਦੀਆਂ 4 ਦਲੀਲਾਂ) ..................................................................32

(1) ਮੁਸਨਦ ਅਹਿਮਦ 1788 ...............................................32

(2) ਸਹੀ ਬੁਖਾਰੀ 4712 ....................................................33

(3) ਸਹੀ ਮੁਸਲਿਮ 486 ....................................................33

(4).ਕੁਰਆਨ ਅਤੇ ਹਦੀਸ ਵਿੱਚ ਇਹ ਨਾਮ 99 ਤੋਂ ਜ਼ਿਆਦਾ ਹਨ ............34

ਲਾਜ਼ਮ ਅਤੇ ਮੁਤੱਅਦੀ..........................................................36

1.ਅੱਲਾਹ ਸੁਬਹਾਨਾ ਵ ਤਾਅਲਾ ਦੇ ਮੁਤੱਅਦੀ ਨਾਮਾਂ ਉੱਪਰ ਈਮਾਨ ਵਿੱਚ ਤਿੰਨ ਗੱਲਾਂ ਸ਼ਾਮਿਲ ਹਨ ........................................................36
2.ਅੱਲਾਹ ਸੁਬਹਾਨਾ ਵ ਤਾਅਲਾ ਦੇ ਲਾਜ਼ਮ ਨਾਮਾਂ ਉੱਪਰ ਈਮਾਨ ਵਿੱਚ ਦੋ ਗੱਲਾਂ ਹਨ........................................................................37
ਇਲਹਾਦ........................................................................38
ਇਲਹਾਦ ਦੀਆਂ ਕਿਸਮਾਂ ..................................................38
1.ਆਪਣੇ ਕੋਲੋਂ ਉਸਦੇ ਨਾਮ ਘੜ ਲੈਣਾ.......................................38
2. ਕਿਸੇ ਨਾਮ ਦਾ ਗਲਤ ਮਤਲਬ ਬਿਆਨ ਕਰਨਾ..............................39
3. ਕਿਸੇ ਝੂਠੇ ਮਾਅਬੂਦ ਲਈ ਇਹ ਨਾਮ ਰੱਖ ਲੈਣਾ............................39
4.ਕੁੱਝ ਨਾਮਾਂ-ਸਿਫਾਤਾਂ ਨੂੰ ਮੰਨ ਲੈਣਾ ਅਤੇ ਕੁੱਝ ਨੂੰ ਨਾ ਮੰਣਨਾ ..................39
5.ਜਾਂ ਸਾਰੇ ਨਾਮਾਂ-ਸਿਫਾਤਾਂ ਦਾ ਇਨਕਾਰ ਕਰ ਦੇਣਾ .............................40
6.ਅਜਿਹੀਆਂ ਸਿਫਾਤਾਂ ਅੱਲਾਹ ਸੁਬਹਾਨਾ ਵ ਤਾਅਲਾ ਲਈ ਸਾਬਿਤ ਕਰਨੀਆਂ ਜੋ ਨਕਸ ਐਬ ਘਾਟ ਨੂੰ ਦਰ-ਸਾਉਂਦੀਆਂ ਹੋਣ....................................40
ਇਲਹਾਦ ਵਿੱਚ ਇਹ ਚਾਰ ਗੱਲਾਂ ਵੀ ਸ਼ਾਮਿਲ ਹਨ..................................41
1.ਤਾਤੀਲ (ਇਨਕਾਰ ਕਰਨਾ).................................................41
2.ਤਾਵੀਲ (ਬਾ-ਮਾਅਨਾ ਤਹਰੀਫ਼)...............................................41
3.ਤਸ਼ਬੀਹ-ਤਮਸ਼ੀਲ............................................................42
4.ਕੈਫ਼ੀਅਤ ਬਿਆਨ ਕਰਨਾ...................................................43

بِسْمِ اللَّهِ الرَّحْمَنِ الرَّحِيمِ

ਅੱਲਾਹ ਸੁਬਹਾਨਾ ਵ ਤਾਅਲਾ ਦੇ ਨਾਮਾਂ ਦੇ ਨਾਲ ਸ਼ੁਰੂ ਕਰਦਾ ਹਾਂ,ਜੋ ਅਰ ਰਹਿਮਾਨ ਅਤੇ ਅਰ ਰਹੀਮ ਹੈ

## ਕੀ ਅਸੀਂ ਅੱਲ੍ਹਾ ਤਾਅਲਾ ਦੇ ਨਾਮ ਅਤੇ ਸਿਫ਼ਾਤਾਂ ਨੂੰ ਜਾਣਦੇ ਹਾਂ?

ਜਦੋਂ ਕਿਸੇ ਵਿਅਕਤੀ ਨੂੰ ਇਹ ਸਵਾਲ ਕੀਤਾ ਜਾਂਦਾ ਹੈ ਕੇ, ਕੀ ਤੁਸੀਂ ਫਲਾਂ ਸਖ਼ਸੀਅਤ-ਹਸਤੀ ਨੂੰ ਜਾਣਦੇ ਹੋ, ਤਾਂ ਇੱਥੇ ਜਾਣ ਲੈਣ ਵਿੱਚ 2 ਗੱਲਾਂ ਜਰੂਰੀ ਹਨ

1.ਉਸਦਾ ਨਾਮ (ਅਗਰ ਸਿਰਫ਼ ਇੱਕ ਨਾਮ ਹੈ)
   ਉਸਦੇ ਨਾਮ (ਅਗਰ ਕਈ ਨਾਮ ਹਨ )
2.ਉਸਦੀ ਸਿਫ਼ਾਤ (ਸਿਫ਼ਾਤਾਂ) (ਗੁਣ)

ਅਗਰ ਕੋਈ ਵਿਅਕਤੀ ਕਿਸੇ ਦੂਸਰੇ ਵਿਅਕਤੀ ਬਾਰੇ ਇਹ ਦੋਵੇਂ ਗੱਲਾਂ ਜਾਣਦਾ ਹੈ ਤਾਂ ਇਹ ਕਿਹਾ ਜਾ ਸਕਦਾ ਹੈ ਕੇ ਉਹ ਇਸਨੂੰ ਜਾਣਦਾ ਹੈ

## ਇੱਕ ਸਵਾਲ ?

ਕੀ ਅਸੀਂ ਆਪਣੇ ਮਾਅਬੂਦ (ਜਿਸਦੀ ਇਬਾਦਤ ਕੀਤੀ ਜਾਂਦੀ ਹੈ) ਨੂੰ ਜਾਣਦੇ ਹਾਂ? ਇੱਕ ਮੁਸਲਮਾਨ ਅੱਲਾਹ ਸੁਬਹਾਨਾ ਵ ਤਾਅਲਾ ਦੀ ਇਬਾਦਤ ਕਰਦਾ ਹੈ ਕੀ ਅਸੀਂ ਆਪਣੇ ਮਾਅਬੂਦ (ਅੱਲਾਹ ਸੁਬਹਾਨਾ ਵ ਤਾਅਲਾ) ਦੇ ਨਾਮਾਂ ਅਤੇ ਸਿਫਾਤਾਂ (ਗੁਣਾਂ) ਨੂੰ ਜਾਣਦੇ ਹਾਂ ਅਗਰ ਅਸੀਂ ਨਹੀਂ ਜਾਣਦੇ ਜਾਂ ਅਗਰ ਜਾਣਦੇ ਵੀ ਹਾਂ ਤਾਂ ਬੱਸ ਇੱਕ ਬਹੁਤ ਹੀ ਛੋਟਾ ਜਿਹਾ ਹਿੱਸਾ ਤਾਂ ਅਸੀਂ ਕਿਸ ਮਾਅਬੂਦ ਦੀ ਇਬਾਦਤ ਕਰ ਰਹੇ ਹਾਂ ਜਿਸ ਬਾਰੇ ਅਸੀਂ ਜਾਣਦੇ ਹੀ ਨਹੀਂ?

ਆਪਣੇ ਦਿਮਾਗ ਵਿੱਚ ਅੱਲਾਹ ਸੁਬਹਾਨਾ ਵ ਤਾਅਲਾ ਦੇ ਕੋਈ

10 ਨਾਮ ਅਤੇ 10 ਸਿਫ਼ਾਤਾਂ
ਸੋਚੋ ਜਿਸਦੇ ਬਾਰੇ ਸਾਨੂੰ ਵਧੀਆ ਜਾਣਕਾਰੀ ਹੋਵੇ ਇਸਤੋਂ ਬਾਅਦ ਵਿੱਚ ਸੱਚੇ ਦਿਲ ਤੋਂ ਆਪਣੇ ਆਪ ਤੋਂ ਸਵਾਲ ਕਰੀਏ ਕੇ
ਕੀ ਅਸੀਂ ਜਾਣਦੇ ਹਾਂ?

ਜਦ ਕੇ ਕੁਰਆਨ ਅਤੇ ਹਦੀਸ ਵਿੱਚ ਅੱਲਾਹ ਸੁਬਹਾਨਾ ਵ ਤਾਅਲਾ ਦੇ 100+ ਤੋਂ ਜ਼ਿਆਦਾ ਨਾਮ ਆਏ ਹਨ ਅਤੇ ਇਸ ਤੋਂ ਵੀ ਜ਼ਿਆਦਾ ਸਿਫ਼ਾਤਾਂ ਆਈਆਂ ਹਨ ਕਿਓਂਕਿ ਜਿਸ ਮਾਅਬੂਦ ਦੀ ਅਸੀਂ ਇਬਾਦਤ ਕਰਦੇ ਹਾਂ ਉਸ ਦੇ ਬਾਰੇ ਜਾਣ ਲੈਣਾ ਬਹੁਤ ਜਰੂਰੀ ਹੈ ਅਤੇ ਇਸ ਜਾਣ ਲੈਣ ਦਾ ਸਿੱਧਾ ਰਿਸ਼ਤਾ ਉਸਦੇ ਨਾਮਾਂ ਅਤੇ ਸਿਫਾਤਾਂ ਨੂੰ ਜਾਣ ਲੈਣ ਨਾਲ ਹੈ
ਇੰਨਸਾ-ਅੱਲਾਹ (ਸੁਬਹਾਨਾ ਵ ਤਾਅਲਾ)

ਇਹ ਇੱਕ ਸੀਰੀਜ਼ ਹੈ ਜੋ 2 ਕਿਸ਼ਤਾਂ ਵਿੱਚ ਹੋਵੇਗੀ ਇੰਨਸਾ-ਅੱਲਾਹ ਸੁਬਹਾਨਾ ਵ ਤਾਅਲਾ ਜਿਸ ਵਿੱਚ ਅੱਲਾਹ ਸੁਬਹਾਨਾ ਵ ਤਾਅਲਾ ਦੇ ਨਾਮਾਂ ਅਤੇ ਸਿਫਾਤਾਂ ਬਾਰੇ ਸਿੱਖਾਂਗੇ

## ਜਿੰਨਾਂ ਅਤੇ ਇਨਸਾਨਾਂ ਦੀ ਤੱਖਲੀਕ ਦਾ ਅਸਲ ਮਕਸਦ ਖਾਲਿ਼ਸ ਅੱਲ੍ਹਾ ਤਾਅਲਾ ਦੀ ਇਬਾਦਤ ਹੈ

وَمَا خَلَقْتُ ٱلْجِنَّ وَٱلْإِنسَ إِلَّا لِيَعْبُدُونِ

ਮੈਂ ਜਿੰਨਾਂ ਅਤੇ ਇਨਸਾਨਾਂ ਨੂੰ ਸਿਰਫ਼ ਇਸ ਲਈ ਪੈਦਾ ਕੀਤਾ ਹੈ ਕਿ ਉਹ ਸਿਰਫ਼ ਮੇਰੀ ਹੀ ਇਬਾਦਤ ਕਰਨ
51:56

وَلِلَّهِ ٱلْأَسْمَآءُ ٱلْحُسْنَىٰ فَٱدْعُوهُ بِهَا

ਅੱਲਾਹ ਸੁਬਹਾਨਾ ਵ ਤਾਅਲਾ ਦੇ ਲਈ ਹੁਸਨਾ (ਸੋਹਣੇ ) ਨਾਮ ਹਨ, ਸੋ ਤੁਸੀਂ (ਅੱਲਾਹ ਸੁਬਹਾਨਾ ਵ ਤਾਅਲਾ ਨੂੰ ) ਇਹਨਾਂ ਨਾਮਾਂ ਨਾਲ ਹੀ ਪੁਕਾਰੋ
7:180

قُلِ ٱدْعُوا۟ ٱللَّهَ أَوِ ٱدْعُوا۟ ٱلرَّحْمَـٰنَ ۖ أَيًّا مَّا تَدْعُوا۟ فَلَهُ ٱلْأَسْمَآءُ ٱلْحُسْنَىٰ

(ਹੇ ਨਬੀ ) ਆਖ ਦਿਓ ਕਿ ਤੁਸੀਂ ਅੱਲਾਹ (ਸੁਬਹਾਨਾ ਵ ਤਾਅਲਾ) ਕਹਿ ਕੇ ਪੁਕਾਰੋ ਜਾਂ ਰਹਿਮਾਨ ਕਹਿ ਕੇ ਤੁਸੀਂ (ਉਸਦੇ) ਜਿਸ ਨਾਮ ਨਾਲ ਵੀ ਪੁਕਾਰੋ, ਉਸਦੇ ਸਾਰੇ ਨਾਮ ਹੁਸਨਾ (ਸੋਹਣੇ ) ਹਨ
17:110

ٱللَّهُ لَآ إِلَـٰهَ إِلَّا هُوَ ۖ لَهُ ٱلْأَسْمَآءُ ٱلْحُسْنَىٰ

ਅੱਲਾਹ ਸੁਬਹਾਨਾ ਵ ਤਾਅਲਾ ਉਹ ਹੈ ਜਿਸ ਤੋਂ ਇਲਾਵਾ ਕੋਈ ਇਲਾਹ ਨਹੀਂ,ਉਸਦੇ ਸਾਰੇ ਹੀ ਨਾਮ ਹੁਸਨਾ (ਸੋਹਣੇ) ਹਨ
20:8

هُوَ ٱللَّهُ ٱلْخَـٰلِقُ ٱلْبَارِئُ ٱلْمُصَوِّرُ ۖ لَهُ ٱلْأَسْمَآءُ ٱلْحُسْنَىٰ ۚ يُسَبِّحُ لَهُۥ مَا فِى ٱلسَّمَـٰوَٰتِ وَٱلْأَرْضِ ۖ وَهُوَ ٱلْعَزِيزُ ٱلْحَكِيمُ

ਉਹੀ ਅੱਲਾਹ (ਸੁਬਹਾਨਾ ਵ ਤਾਅਲਾ) ਹੈ, ਅਲ-ਖ਼ਾਲਿਕ ,ਅਲ-ਬਾਰੀ,
ਅਲ ਮੁਸੱਵਿਰ ਉਸਦੇ ਸਾਰੇ ਹੀ ਨਾਮ ਸੋਹਣੇ ਹਨ ਹਰ ਇੱਕ ਚੀਜ਼ ਜੋ ਆਸਮਾਨਾਂ ਵਿੱਚ ਹੈ ਜੋ ਜ਼ਮੀਨ ਵਿੱਚ ਹੈ ਉਸੇ (ਅੱਲਾਹ ਸੁਬਹਾਨਾ ਵ ਤਾਅਲਾ) ਦੀ ਤਸ਼ਬੀਹ (ਪਾਕੀ) ਕਰਦੀ ਹੈ ਤੇ ਉਹ ਅਜ਼ੀਜ਼ ਉਲ ਹਕੀਮ (ਅਲ ਅਜ਼ੀਜ਼-ਅਲ ਹਕੀਮ) ਹੈ
59:24

## ਅੱਲਾਹ ਸੁਬਹਾਨਾ ਵ ਤਾਅਲਾ ਦੀ ਇਬਾਦਤ ਦੇ ਲਈ ਉਸਦੇ ਨਾਮਾਂ ਅਤੇ ਸਿਫ਼ਾਤਾਂ ਦੀ ਮਾਰਫ਼ਤ ਹੋਣਾ ਬਹੁਤ ਜਰੂਰੀ ਹੈ

ਉਸਦੀ ਮਾਰਫ਼ਤ ਦੇ 2 ਜਰੀਏ ਹਨ
1.ਉਸਦੇ ਨਾਮਾਂ ਨੂੰ ਜਾਨਣਾ
2.ਉਸ ਦੀਆਂ ਸਿਫ਼ਾਤਾਂ (ਗੁਣਾ) ਨੂੰ ਜਾਨਣਾ

ਅਸਮਾ - ਨਾਮ
ਹੁਸਨਾ - ਖ਼ੂਬਸੂਰਤ ,ਉਮਦਾ ,ਵਧੀਆ

ਹੁਸਨ ਅਤੇ ਖ਼ੂਬੀ ਦੀ ਇੰਨਤਿਹਾ ਨੂੰ ਪਹੁੰਚੇ ਹੋਏ ਨਾਮ, ਉਹਨਾਂ ਵਿੱਚ ਮੌਜ਼ੂਦ ਸਿਫ਼ਾਤ ਇਸ ਕਦਰ ਕਾਮਿਲ ਹਨ ਕੇ ਕਿਸੇ ਵੀ ਪ੍ਰਕਾਰ ਦਾ ਨਕਸ ,ਐਬ ,ਘਾਟ ਜਾਂ ਖ਼ਰਾਬੀ ਮੌਜ਼ੂਦ ਨਹੀਂ
ਅਸਮਾ ਏ ਹੁਸਨਾ ਤੋਂ ਭਾਵ ਅੱਲਾਹ ਸੁਬਹਾਨਾ ਵ ਤਾਅਲਾ ਦੇ ਖ਼ੂਬਸੂਰਤ ,ਉਮਦਾ , ਬਹੁਤ ਸੋਹਣੇ- ਵਧੀਆ ਅਤੇ ਹਰ ਪ੍ਰਕਾਰ ਦੇ ਨਕਸ, ਐਬ, ਘਾਟ ਜਾਂ ਖ਼ਰਾਬੀ ਤੋਂ ਪਾਕ ਨਾਮ
ਜਿਵੇਂ ਕਿ (ਅਲ ਅਲੀਮ)
(ਮੇਰਾ ਰੱਬ) ਨਾ ਤਾ ਕੋਈ ਗਲਤੀ ਕਰਦਾ ਹੈ ਨਾਂ ਹੀ ਕੋਈ ਭੁੱਲ
20:52

ਗ਼ੈਬ ਦੀਆਂ ਕੁੰਜੀਆਂ ਤਾਂ (ਅੱਲਾਹ ਸੁਬਹਾਨਾ ਵ ਤਾਅਲਾ) ਕੋਲ ਹੀ ਹਨ ਉਹਨਾਂ ਨੂੰ (ਅੱਲਾਹ ਸੁਬਹਾਨਾ ਵ ਤਾਅਲਾ) ਤੋਂ ਛੁੱਟ ਹੋਰ ਕੋਈ ਨਹੀਂ ਜਾਣਦਾ ਜਲ ਅਤੇ ਥਲ ਵਿੱਚ ਜੋ ਵੀ ਹੈ ਉਹ ਸਭ ਜਾਣਦਾ ਹੈ ਕੋਈ ਗਿਰਨ ਵਾਲਾ ਪੱਤਾ ਅਜਿਹਾ ਨਹੀਂ ਜੋ ਉਸਦੇ ਇਲਮ ਵਿੱਚ ਨਾ ਹੋਵੇ, ਧਰਤੀ ਦੇ ਹਨੇਰਿਆਂ ਵਿੱਚ ਕੋਈ ਦਾਣਾ, ਅਤੇ ਨਾ ਗਿੱਲੀ ਜਾਂ ਸੁੱਕੀ ਚੀਜ਼ ਅਜਿਹੀ ਨਹੀਂ ਜਿਹੜੀ ਕਿਤਾਬ ਏ ਮੁਬੀਨ (ਲੌਹੇ-ਮਹਿਫ਼ੂਜ਼) ਵਿੱਚ ਨਾ ਲਿਖੀ ਹੋਵੇ 6:59

ਅਤੇ ਜਮੀਨ ਤੇ ਚੱਲਣ ਫਿਰਨ ਵਾਲੇ ਜਿੰਨੇ ਜੀਵ ਹਨ ਸਾਰਿਆਂ ਦੀ ਰੋਜ਼ੀ ਅੱਲਾਹ ਸੁਬਹਾਨਾ ਵ ਤਾਅਲਾ ਪਾਕ ਦੇ ਜਿੰਮੇ ਹੈ, ਉਹੀ ਉਹਨਾਂ ਦੇ ਰਹਿਣ ਸਹਿਣ ਦੀ ਜਗ੍ਹਾ ਨੂੰ ਜਾਣਦਾ ਹੈ ਅਤੇ ਉਹਨਾਂ ਦੇ ਸੌਂਪੇ ਜਾਣ ਦੀ ਜਗ੍ਹਾ ਨੂੰ ਵੀ ਸਬ ਕੁੱਝ ਕਿਤਾਬ ਏ ਮੁਬੀਨ (ਲੌਹੇ-ਮਹਿਫ਼ੂਜ਼) ਵਿੱਚ ਦਰਜ ਹੈ
11:6

ਉਹ ਅਸਮਾਨਾਂ ਅਤੇ ਜ਼ਮੀਨ ਦੀ ਹਰ-ਹਰ ਚੀਜ਼ ਦਾ ਇਲਮ ਰੱਖਦਾ ਹੈ, ਅਤੇ ਜੋ ਕੁੱਝ ਤੁਸੀਂ ਲੁਕਾਉਂਦੇ ਹੋ ਅਤੇ ਜੋ ਜਾਹਿਰ ਕਰਦੇ ਹੋ ਉਹ ਸਭ ਕੁੱਝ ਜਾਣਦਾ ਹੈ ਅਤੇ ਅੱਲਾਹ ਸੁਬਹਾਨਾ ਵ ਤਾਅਲਾ ਪਾਕ ਤਾਂ ਦਿਲਾਂ ਦੀਆਂ ਗੱਲ ਤੱਕ ਜਾਣਦਾ ਹੈ
64:4

ਅੱਲਾਹ ਸੁਬਹਾਨਾ ਵ ਤਾਅਲਾ ਦੇ ਨਬੀ ਮੁਹੰਮਦ (ﷺ) ਨੇ ਫ਼ਰਮਾਇਆ ਜਦ ਅੱਲਾਹ ਸੁਬਹਾਨਾ ਵ ਤਾਅਲਾ ਜਦ ਕਿਸੇ ਬੰਦੇ ਨਾਲ ਭਲਾਈ ਦਾ ਮਾਮਲਾ ਕਰਦਾ ਹੈ ਤਾਂ ਉਸਨੂੰ ਦੀਨ ਦੀ (ਡੂੰਗੀ-ਗਹਿਰਾਈ ਵਾਲੀ) ਸਮਝ ਬੂਝ ਅਤਾ ਕਰ ਦਿੰਦਾ ਹੈ
(ਸਹੀ ਬੁਖ਼ਾਰੀ 71)

## ਇਲਮ ਅਸਮਾ ਏ ਹੁਸਨਾ ਦੇ ਫਾਇਦੇ

1. ਇਹ ਸਭ ਤੋਂ ਅਫ਼ਜ਼ਲ ਇਲਮ ਹੈ

2. ਈਮਾਨ ਵਾਲੇ ਇਨਸਾਨ ਦੇ ਅੰਦਰ ਅੱਲਾਹ ਸੁਬਹਾਨਾ ਵ ਤਾਅਲਾ ਦੀ ਸੱਚੀ ਮੁਹੱਬਤ, ਖੌਫ਼ ਅਤੇ ਉਮੀਦ ਪੈਦਾ ਹੁੰਦੀ ਹੈ

**3.** ਕੁੱਝ ਨਾਮ ਅੱਲਾਹ ਸੁਬਹਾਨਾ ਵ ਤਾਅਲਾ ਨਾਲ ਸਾਡੀ ਮੁਹੱਬਤ ਵਿੱਚ ਵਾਧਾ ਕਰਦੇ ਹਨ (ਅਰ ਰਹਿਮਾਨ, ਅਰ ਰਹੀਮ)

4. ਕੁੱਝ ਸਾਡੇ ਅੰਦਰ ਅੱਲਾਹ ਸੁਬਹਾਨਾ ਵ ਤਾਅਲਾ ਦਾ ਖੌਫ਼ ਪੈਦਾ ਕਰਦੇ ਹਨ (ਅਲ ਜੱਬਾਰ,ਅਲ ਅਜ਼ੀਜ਼)

5. ਕੁੱਝ ਸਾਡੇ ਅੰਦਰ ਅੱਲਾਹ ਸੁਬਹਾਨਾ ਵ ਤਾਅਲਾ ਤੋਂ ਉਮੀਦ ਵਿੱਚ ਵਾਧਾ ਕਰਦੇ ਹਨ (ਅਰ ਰੱਜ਼ਾਕ ,ਅਲ ਵੱਹਾਬ)

ਇਬਾਦਤ ਵਿੱਚ ਇਹ ਤਿੰਨੇ ਚੀਜ਼ਾਂ ਮਜਮੂਈ ਤੌਰ ਤੇ ਸ਼ਾਮਿਲ ਹਨ (ਮੁਹੱਬਤ, ਖੌਫ਼, ਉਮੀਦ )

6. ਖੁਸ਼ਹਾਲ ਜ਼ਿੰਦਗੀ ਜਿਉਣ ਦਾ ਸਬੱਬ ਬਣਦੇ ਹਨ

7. ਅੱਲਾਹ ਸੁਬਹਾਨਾ ਵ ਤਾਅਲਾ ਦੀ ਅਜ਼ਮਤ, ਤਾਜ਼ੀਮ ਸਾਡੇ ਅੰਦਰ ਪੈਦਾ ਹੁੰਦੀ ਹੈ

8. ਦੁਆ ਮੰਗਣ ਲਈ ਇਹਨਾਂ ਨਾਮਾਂ ਨੂੰ ਵਸੀਲਾ ਬਣਾਉਂਦੇ ਹਾਂ, ਦੁਆ ਦੀ ਕੁਬੂਲੀਅਤ ਵਿੱਚ ਵਾਧਾ ਕਰਦੇ ਹਨ

9. ਇਹ ਅਹਿਸਾਸ ਪੈਦਾ ਹੋਵੇਗਾ ਕਿ ਅਸੀਂ ਅੱਲਾਹ ਸੁਬਹਾਨਾ ਵ ਤਾਅਲਾ ਦੀ ਉਸ ਤਰਾਂ ਕਦਰ ਨਹੀਂ ਕੀਤੀ ਜਿਵੇਂ ਉਸਦਾ ਹੱਕ ਹੈ

ਉਹਨਾਂ ਲੋਕਾਂ ਨੇ ਅੱਲਾਹ ਸੁਬਹਾਨਾ ਵ ਤਾਅਲਾ ਦੀ ਉਹ ਕਦਰ ਨਹੀਂ ਕੀਤੀ ਜੋ ਕਰਨੀ ਚਾਹੀਦੀ ਸੀ 39:67

## 10. ਇਸ ਇਲਮ ਨਾਲ ਦਿਲ ਅਤੇ ਨਫ਼ਸ ਨੂੰ ਸੁਕੂਨ ਮਿਲਦਾ ਹੈ

## ਆਖ਼ਰੀ ਗੱਲ

يَا أَيُّهَا الْإِنسَانُ مَا غَرَّكَ بِرَبِّكَ الْكَرِيمِ

ਐ ਇਨਸਾਨੋਂ, ਤੁਹਾਨੂੰ ਆਪਣੇ ਰੱਬ ਏ ਕਰੀਮ ਤੋਂ ਕਿਸ ਚੀਜ਼ ਨੇ ਥੋਖੇ ਵਿੱਚ ਪਾ ਰੱਖਿਆ ਹੈ

82:6

## ਅੱਲਾਹ ਸੁਬਹਾਨਾ ਵ ਤਾਅਲਾ ਨੇ ਸਾਨੂੰ ਅਸਮਾ ਏ ਹੁਸਨਾ ਨੂੰ ਜਾਨਣ ਦਾ ਹੁਕਮ ਵੀ ਦਿੱਤਾ ਹੈ

فَٱعْلَمُوٓا۟ أَنَّ ٱللَّهَ عَزِيزٌ حَكِيمٌ

ਤਾਂ (ਫਿਰ) ਜਾਣ ਲਵੋ ਕੇ ਅੱਲਾਹ ਸੁਬਹਾਨਾ ਵ ਤਾਅਲਾ ਅਜ਼ੀਜ਼ੁਨ ਹਕੀਮ ਹੈ
(ਅਲ ਅਜ਼ੀਜ਼, ਅਲ ਹਕੀਮ)
2:209

وَٱعْلَمُوٓا۟ أَنَّ ٱللَّهَ بِكُلِّ شَىْءٍ عَلِيمٌ

ਜਾਣ ਲਵੋ ਕੇ ਅੱਲਾਹ ਸੁਬਹਾਨਾ ਵ ਤਾਅਲਾ ਹਰ ਇੱਕ ਚੀਜ ਨੂੰ ਜਾਣਦਾ ਹੈ
2:231

وَٱعْلَمُوٓا۟ أَنَّ ٱللَّهَ غَفُورٌ حَلِيمٌ

ਜਾਣ ਲਵੋ ਕੇ ਅੱਲਾਹ ਸੁਬਹਾਨਾ ਵ ਤਾਅਲਾ ਗ਼ਫ਼ੂਰੁਨ ਹਲੀਮ ਹੈ
(ਅਲ ਗ਼ਫ਼ੂਰ ,ਅਲ ਹਲੀਮ)
2:235

وَٱعْلَمُوٓا۟ أَنَّ ٱللَّهَ سَمِيعٌ عَلِيمٌ

ਜਾਣ ਲਵੋ ਕੇ ਅੱਲਾਹ ਸੁਬਹਾਨਾ ਵ ਤਾਅਲਾ ਸਮੀਉਨ ਅਲੀਮ ਹੈ
(ਅਸ ਸਮੀ, ਅਲ ਅਲੀਮ)
2:244

وَٱعْلَمُوٓا۟ أَنَّ ٱللَّهَ غَنِىٌّ حَمِيدٌ

ਜਾਣ ਲਵੋ ਕੇ ਅੱਲਾਹ ਸੁਬਹਾਨਾ ਵ ਤਾਅਲਾ ਗ਼ਨੀਯੁਨ ਹਮੀਦ ਹੈ
(ਅਲ ਗ਼ਨੀ, ਅਲ ਹਮੀਦ)
2:267

فَٱعْلَمُوٓا۟ أَنَّ ٱللَّهَ غَفُورٌ رَّحِيمٌ

ਜਾਣ ਲਵੋ ਕੇ ਅੱਲਾਹ ਸੁਬਹਾਨਾ ਵ ਤਾਅਲਾ  ਗ਼ਫ਼ੂਰੁਨ ਰਹੀਮ ਹੈ
(ਅਲ ਗ਼ਫ਼ੂਰ ਅਰ ਰਹੀਮ)
5:34

وَٱعْلَمْ أَنَّ ٱللَّهَ عَزِيزٌ حَكِيمٌ

ਜਾਣ ਲਵੋ ਕੇ ਅੱਲਾਹ ਸੁਬਹਾਨਾ ਵ ਤਾਅਲਾ ਅਜ਼ੀਜ਼ੁਨ ਹਕੀਮ ਹੈ
(ਅਲ ਅਜ਼ੀਜ਼ ਅਲ ਹਕੀਮ)
2:260

فَٱعْلَمُوٓا۟ أَنَّ ٱللَّهَ مَوْلَىٰكُمْ ۚ نِعْمَ ٱلْمَوْلَىٰ وَنِعْمَ ٱلنَّصِيرُ

ਜਾਣ ਲਵੋ ਕੇ ਅੱਲਾਹ ਸੁਬਹਾਨਾ ਵ ਤਾਅਲਾ ਤੁਹਾਡਾ ਮੌਲਾ ਹੈ,ਅਤੇ ਉਹ ਤੁਹਾਡਾ ਸਬ ਤੋਂ ਵਧੀਆ ਮੌਲਾ,ਅਤੇ ਅਨ ਨਸੀਰ (ਮਦਦ ਗਾਰ ) ਹੈ
8:40

ٱعْلَمُوٓا۟ أَنَّ ٱللَّهَ شَدِيدُ ٱلْعِقَابِ وَأَنَّ ٱللَّهَ غَفُورٌ رَّحِيمٌ

ਤੁਸੀਂ ਯਕੀਨ ਜਾਣੋ ਕੇ ਅੱਲਾਹ ਸੁਬਹਾਨਾ ਵ ਤਾਅਲਾ ਸਖ਼ਤ ਅਜ਼ਾਬ ਦੇਣ ਵਾਲਾ ਹੈ ਤੇ ਉਹ ਗ਼ਫ਼ੂਰੁਨ ਰਹੀਮ (ਅਲ ਗ਼ਫ਼ੂਰ ਅਰ ਰਹੀਮ) ਹੈ  5:98

## ਅੰਬੀਆ ਅਲੇਹਿਸ-ਸਲਾਮ ਦਾ ਮਾਮੂਲ ਏ ਜ਼ਿੰਦਗੀ

ਇਹ ਨਾਮ ਸਾਡੀ ਰੋਜ-ਮੱਰ੍ਹਾ ਜ਼ਿੰਦਗੀ ਵਿੱਚ ਸਾਡੀ ਜ਼ੁਬਾਨ ਤੇ ਮੌਕਾ ਮਹਿਲ ਦੇ ਹਿਸਾਬ ਨਾਲ ਆਮ ਹੋਣੇ ਚਾਹੀਦੇ ਹਨ
ਮੌਕਾ ਮਹਿਲ ਤੋਂ ਮੁਰਾਦ ਜਿਸ ਤਰਾਂ ਦੇ ਹਾਲਾਤ ਹਨ
ਅੱਲਾਹ ਸੁਬਹਾਨਾ ਵ ਤਾਅਲਾ ਨੂੰ ਅੱਲਾਹ ਸੁਬਹਾਨਾ ਵ ਤਾਅਲਾ ਦੇ ਉਸ ਨਾਮ ਨਾਲ ਪੁਕਾਰਿਆ ਜਾਵੇ

ਜਿਵੇਂ ਕਿ ਅੰਬੀਆ ਅਲੇਹਿਸ-ਸਲਾਮ ਦਾ ਮਾਮੂਲ ਏ ਜ਼ਿੰਦਗੀ ਸੀ

### ਕੁੱਝ ਉਦਾਹਰਨਾਂ

ਇਹਨਾਂ ਨੂੰ ਸਮਝਣ ਵਾਲੇ ਦੇ ਸਾਹਮਣੇ ਇੱਕ ਗੱਲ ਬਿਲਕੁਲ ਰੌਸ਼ਨ ਅਤੇ ਸਾਫ਼ ਹੋ ਜਾਵੇਗੀ ਕੇ ਅੱਲਾਹ ਸੁਬਹਾਨਾ ਵ ਤਾਅਲਾ ਦੇ ਬਾਰੇ ਇਨਸਾਨਾਂ ਵਿੱਚ ਸਭ ਤੋਂ ਜ਼ਿਆਦਾ ਇਲਮ ਅੰਬੀਆ ਅਲੇਹਿਸ-ਸਲਾਮ ਨੂੰ ਹੀ ਸੀ
ਇਸ ਲਈ ਉਸ ਮਾਲਿਕ ਖ਼ਾਲਿਕ ਨੂੰ ਜਾਨਣ ਦੇ ਲਈ ਸਾਨੂੰ ਆਪਣੀ ਅਕਲ ਦੇ ਘੋੜੇ ਨਹੀਂ ਭਜਾਉਣੇ ਚਾਹੀਦੇ ਅਤੇ ਨਾਂ ਹੀ ਕਿਸੇ ਫਿਲੋਸਫੀ ਜਾਂ ਮੰਤਿਕ ਦਾ ਸਹਾਰਾ ਲੈਣਾ ਚਾਹੀਦਾ ਹੈ
ਸਿਰਫ਼ ਅਤੇ ਸਿਰਫ਼ ਅੰਬੀਆ ਅਲੇਹਿਸ ਸਲਾਮ ਦੀ ਤਰਫ਼ ਰੁਜੂ ਕਰਨਾ ਚਾਹੀਦਾ ਹੈ ਅਤੇ ਅੱਜ ਅਸੀਂ ਆਖ਼ਰੀ ਨਬੀ ਮੁਹੰਮਦ (ﷺ) ਦੀ ਤਰਫ਼ ਰੁਜੂ ਕਰਾਂਗੇ
(ਮਤਲਬ ਕੁਰਆਨ ਅਤੇ ਹਦੀਸ ਦੀ ਤਰਫ਼) ।

## 1 ਮੂਸਾ ਅਲੇਹਿਸ ਸਲਾਮ ਦੀ ਉਦਾਹਰਣ

وَإِذْ قَالَ مُوسَىٰ لِقَوْمِهِۦ يَٰقَوْمِ إِنَّكُمْ ظَلَمْتُمْ أَنفُسَكُم بِٱتِّخَاذِكُمُ ٱلْعِجْلَ فَتُوبُوٓا۟ إِلَىٰ بَارِئِكُمْ فَٱقْتُلُوٓا۟ أَنفُسَكُمْ ذَٰلِكُمْ خَيْرٌ لَّكُمْ عِندَ بَارِئِكُمْ فَتَابَ عَلَيْكُمْ ۚ إِنَّهُۥ هُوَ ٱلتَّوَّابُ ٱلرَّحِيمُ

ਜਦ ਮੂਸਾ ਨੇ ਆਪਣੀ ਕੌਮ ਨੂੰ ਕਿਹਾ ਏ ਮੇਰੀ ਕੌਮ ਵੱਸੇ ਨੂੰ ਮਾਬੂਦ ਬਣਾ ਕੇ ਤੁਸੀਂ ਅਪਣੀਆ ਜਾਨਾਂ ਉੱਪਰ ਜ਼ੁਲਮ ਕੀਤਾ ਹੈ ਹੁਣ ਤੁਸੀਂ

بَارِئِكُمْ

(ਆਪਣੇ ਪੈਦਾ ਕਰਨ ਵਾਲੇ)

ਦੇ ਅੱਗੇ ਤੌਬਾ ਕਰੋ ਅਤੇ ਆਪਣੀਆਂ ਜਾਨਾਂ ਨੂੰ ਹਲਾਕ ਕਰੋ ਤੁਹਾਡੀ ਬੇਹਤਰੀ

بَارِئِكُمْ

(ਪੈਦਾ ਕਰਨ ਵਾਲੇ )

ਦੇ ਨਜ਼ਦੀਕ ਇਸੇ ਵਿੱਚ ਹੈ ਤਾਂ ਉਸਨੇ ਤੁਹਾਡੀ ਤੌਬਾ ਕਬੂਲ ਕੀਤੀ, ਉਹ ਬਹੁਤ ਤੱਵਾਬੁਰ ਰਹੀਮ (ਅਤ ਤੱਵਾਬ  ਅਰ ਰਹੀਮ) ਹੈ

2:54

## 2.ਯੂਸੁਫ਼ ਅਲੇਹਿਸ ਸਲਾਮ ਦੀ ਉਦਾਹਰਣ

يَٰصَٰحِبَىِ ٱلسِّجْنِ ءَأَرْبَابٌ مُّتَفَرِّقُونَ خَيْرٌ أَمِ ٱللَّهُ ٱلْوَٰحِدُ ٱلْقَهَّارُ

( ਜਦੋ ਯੂਸੁਫ਼ ਅਲੇਹਿਸ -ਸਲਾਮ ਨੇ ਆਪਣੇ ਜੇਲ ਦੇ ਸਾਥੀਆਂ ਨੂੰ ਕਿਹਾ )
ਏ ਮੇਰੇ ਜੇਲ ਦੇ ਸਾਥੀਓ ਕੀ ਕਈ ਵੱਖ-ਵੱਖ ਪ੍ਰਵਰਤਿਗਾਰ ਬੇਹਤਰ ਹਨ ਜਾਂ ਇੱਕ ਅੱਲਾਹ ਸੁਬਹਾਨਾ ਵ ਤਾਅਲਾ ਅਲ ਵਾਹਿਦ ਅਲ ਕੱਹਾਰ
12:39

ۚ إِنَّ رَبِّى لَطِيفٌ لِّمَا يَشَآءُ ۚ إِنَّهُۥ هُوَ ٱلْعَلِيمُ ٱلْحَكِيمُ

(ਯੂਸੁਫ਼ ਅਲੇਹਿਸ-ਸਲਾਮ ਨੇ ) ਅਤੇ ਆਪਣੇ ਮਾਤਾ ਪਿਤਾ ਨੂੰ ਉਠਾ ਕੇ ਆਪਣੇ ਸਿੰਘਾਸਨ ਤੇ ਬਿਠਾਇਆ ਅਤੇ ਸਾਰੇ ਉਸਦੇ ਅੱਗੇ ਸਜਦੇ ਵਿੱਚ ਗਿਰ ਗਏ (ਯੂਸੁਫ਼ ਨੇ) ਆਖਿਆ ਅੱਬਾ ਜੀ ਇਹ ਮੇਰੇ ਪਹਿਲੇ ਸੁਪਨੇ ਦੀ ਤਾਅਬੀਰ ਹੈ ,ਮੇਰੇ ਰੱਬ ਨੇ ਇਸਨੂੰ ਸੱਚਾ ਕਰ ਦਿਖਾਇਆ ,ਉਸਦਾ ਮੇਰੇ ਉੱਪਰ ਬੜਾ ਅਹਿਸਾਨ ਹੈ ,ਮੈਨੂੰ ਜੇਲ ਵਿੱਚੋ ਕੱਢਿਆ ਅਤੇ ਤੁਹਾਨੂੰ ਬੀਆਬਾਨ ਵਿੱਚੋਂ ਲੇ ਆਇਆ, ਉਸ ਇਖ਼ਤੀਲਾਫ ਦੇ ਬਾਅਦ ਜੋ ਸ਼ੈਤਾਨ ਨੇ ਮੇਰੇ ਅਤੇ ਮੇਰੇ ਭਾਈਆਂ ਵਿਚਕਾਰ ਪਾ ਦਿੱਤਾ ਸੀ ਮੇਰਾ ਰੱਬ

لَطِيفٌ

(ਜੋ ਚਾਹੇ ਉਸਦੇ ਲਈ ਬੇਹਤਰੀਨ ਤਦਬੀਰ ਕਰਨ ਵਾਲਾ)
ਹੈ, ਤੇ ਉਹ ਅਲੀਮੁਨ ਹਕੀਮ (ਅਲ ਅਲੀਮ ਅਲ ਹਕੀਮ) ਹੈ
12:100

## 3.ਸੁਐਬ ਅਲੇਹਿਸ ਸਲਾਮ ਦੀ ਉਦਾਹਰਣ

وَٱسْتَغْفِرُوا۟ رَبَّكُمْ ثُمَّ تُوبُوٓا۟ إِلَيْهِ ۚ إِنَّ رَبِّى رَحِيمٌ وَدُودٌ

(ਸੁਐਬ ਅਲੇਹਿਸ ਸਲਾਮ ਨੇ ਕਿਹਾ) ਏਹ ਮੇਰੀ ਕੌਮ ਮੇਰੇ ਖ਼ਿਲਾਫ਼ ਤੁਹਾਡੀ ਜਿੱਦ-ਹਠਧਰਮੀ ਤੁਹਾਡੇ ਲਈ ਇਸ ਗੱਲ ਦਾ ਕਾਰਨ ਨਾ ਬਣ ਜਾਵੇ ਕੇ ਤੁਹਾਡੇ ਉੱਪਰ ਵੀ ਉਹੀ ਮਾਮਲਾ ਪੇਸ਼ ਆ ਜਾਵੇ ਜੋ ਨੂਹ, ਹੂਦ,ਅਤੇ ਸਾਲੇਹ ਦੀ ਕੌਮ ਨੂੰ ਪੇਸ਼ ਆ ਚੁੱਕਾ ਹੈ ਅਤੇ ਲੂਤ ਦੀ ਕੌਮ ਤਾਂ ਤੁਹਾਥੋਂ ਕੁੱਝ  ਬਹੁਤੀ ਦੂਰ ਵੀ ਨਹੀਂ ਤੁਸੀਂ ਲੋਕ ਆਪਣੇ ਰੱਬ ਤੋਂ ਇਸਤਿਗਫ਼ਾਰ ਕਰੋ ਅਤੇ ਉਸ ਦੇ ਅੱਗੇ ਤੌਬਾ ਕਰੋ ਬੇਸ਼ੱਕ ਮੇਰਾ ਰੱਬ ਰਹੀਮੁਨ ਵਦੂਦ (ਅਰ ਰਹੀਮ ਅਲ ਵਦੂਦ) ਹੈ
11: 89-90

وَٱلسَّارِقُ وَٱلسَّارِقَةُ فَٱقْطَعُوٓا۟ أَيْدِيَهُمَا جَزَآءًۢ بِمَا كَسَبَا نَكَٰلًا مِّنَ ٱللَّهِ ۗ وَٱللَّهُ عَزِيزٌ حَكِيمٌ

ਚੋਰੀ ਕਰਨ ਵਾਲੇ ਮਰਦ ਅਤੇ ਔਰਤ ਦੇ ਹੱਥ ਕੱਟ ਦਿਆ ਕਰੋ, ਅੱਲਾਹ ਸੁਬਹਾਨਾ ਵ ਤਾਅਲਾ ਪਾਕ ਦੀ ਤਰਫ਼ ਤੋਂ ਇਹ ਇਬਰਤ ਨਾਕ ਸਜਾ ਬਦਲਾ ਹੈ ਉਸਦਾ ਜੋ ਉਹਨਾਂ ਨੇ ਕੀਤਾ ਅੱਲਾਹ ਸੁਬਹਾਨਾ ਵ ਤਾਅਲਾ ਅਜ਼ੀਜ਼ੁਨ ਹਕੀਮ
(ਅਲ ਅਜੀਜ਼ ਅਲ ਹਕੀਮ) ਹੈ
5:38

ਇਹਨਾਂ ਉਦਾਹਰਨਾਂ ਨੂੰ ਗਹਿਰਾਈ ਨਾਲ ਜਾਣ ਲੈਣ ਤੋਂ ਬਾਅਦ ਇਹ ਗੱਲ ਬਿਲਕੁਲ ਸਾਫ਼ ਹੋ ਜਾਂਦੀ ਹੈ ਕੇ ਕੇ ਅੰਬੀਆ ਅਲੇਹਿਸ-ਸਲਾਮ ਨੇ ਮੌਕੇ ਦੇ ਹਿਸਾਬ ਨਾਲ ਉਹ ਖ਼ਾਸ ਨਾਮ ਹੀ ਕਿਓਂ ਲਿਆ

ਜਿਵੇਂ ਕਿ ਮੂਸਾ ਅਲੇਹਿਸ-ਸਲਾਮ ਨੇ ਬਾਰੀ ਹੀ ਕਿਉਂ ਕਿਹਾ ਅਰ-ਰਹੀਮ ਜਾਂ ਅਲ ਕਰੀਮ ਕਿਓਂ ਨਹੀਂ

ਇਸੇ ਤਰਾਂ ਯੂਸੁਫ਼ ਅਲੇਹਿਸ-ਸਲਾਮ ਨੇ ਲਤੀਫ਼ ਹੀ ਕਿਓਂ,  ਅਲ ਅਜ਼ੀਜ਼ ਜਾਂ ਅਲ ਜੱਬਾਰ ਕਿਓਂ ਨਹੀਂ

ਇਸ ਗਹਿਰਾਈ ਨੂੰ ਜਾਣ ਲੈਣਾ ਸਾਡੇ ਲਈ ਅਤਿ-ਅੰਤ ਲਾਭਦਾਇਕ ਹੈ

## ਉਹ ਸਿਫ਼ਾਤਾਂ ਜਿਹਨਾਂ ਦੀ ਇਕ਼ਤਦਾ ਕਰਨੀ ਚਾਹੀਦੀ ਹੈ

ਅੱਲਾਹ ਸੁਬਹਾਨਾ ਵ ਤਾਅਲਾ ਦੇ ਕੁੱਝ ਨਾਮ ਅਜਿਹੇ ਹਨ ਜਿਹਨਾਂ ਵਿੱਚ ਅਜਿਹੀਆਂ ਸਿਫਾਤਾਂ ਹਨ ਕਿ ਅੱਲਾਹ ਸੁਬਹਾਨਾ ਵ ਤਾਅਲਾ ਇਸ ਗੱਲ ਨੂੰ ਪਸੰਦ ਕਰਦਾ ਹੈ ਕੇ ਇਨਸਾਨ ਵੀ ਇਹਨਾਂ ਸਿਫਾਤਾਂ ਨੂੰ ਆਪਣੀ ਜਿੰਦਗੀ ਵਿੱਚ ਇਖ਼ਤਿਆਰ ਕਰਨ

ਜਿਵੇਂ ਕਿ

1.ਅੱਲਾਹ ਸੁਬਹਾਨਾ ਵ ਤਾਅਲਾ ਵਿਤਰ ਹੈ ਅਤੇ ਵਿਤਰ ਨੂੰ ਪਸੰਦ ਕਰਦਾ ਹੈ

.....وَهْوَ وَتْرٌ يُحِبُّ الْوَتْرَ
َ........

ਸਹੀ ਬੁਖਾਰੀ 6410

2.ਅੱਲਾਹ ਸੁਬਹਾਨਾ ਵ ਤਾਅਲਾ (ਅਲ) ਜਮੀਲ (ਖੂਬਸੂਰਤ) ਹੈ ਖੂਬਸੂਰਤੀ ਨੂੰ ਪਸੰਦ ਕਰਦਾ ਹੈ

إِنَّ اللَّه جَمِيلٌ يُحِبُّ الْجَمَالَ

ਅਲ ਮਜਮੂਆ ਅਲ ਔਸਤ 6906
ਸਹੀ ਅਲ ਜਾਮੇ 1743 (ਸਹੀ) (ਸੇਖ ਅਲਬਾਨੀ)

3 ਅੱਲਾਹ ਸੁਬਹਾਨਾ ਵ ਤਾਅਲਾ ਅਲ ਅਲੀਮ ਹੈ ਅਤੇ ਅੱਲਾਹ ਸੁਬਹਾਨਾ ਵ ਤਾਅਲਾ ਇਸ ਗੱਲ ਨੂੰ ਪਸੰਦ ਕਰਦਾ ਹੈ ਕੇ ਉਸਦੇ ਬੰਦੇ ਇਲਮ ਹਾਸਿਲ ਕਰਨ

ذَٰلِكَ تَقْدِيرُ ٱلْعَزِيزِ ٱلْعَلِيمِ

ਇਹ ਉਸ ਜਾਤ ਦੇ ਅਨੁਮਾਨ ਹਨ ਜੋ ਅਜ਼ੀਜ਼ ਜਿਲ ਅਲੀਮ ਹੈ (ਅਲ ਅਜ਼ੀਜ਼ ਅਲ ਅਲੀਮ)
6:96

ۚ وَهُوَ ٱلسَّمِيعُ ٱلْعَلِيم
ਉਹ ਖ਼ੂਬ ਸਮੀ ਉਲ ਅਲੀਮ ਹੈ (ਅਸ ਸਮੀ ,ਅਲ ਅਲੀਮ )
6:13

إِنَّ رَبَّكَ هُوَ ٱلْخَلَّٰقُ ٱلْعَلِيمُ
ਬੇਸ਼ੱਕ ਤੇਰਾ ਰੱਬ ਅਲ ਖੱਲਾਕ ਉਲ ਅਲੀਮ ਹੈ (ਅਲ ਖੱਲਾਕ ,ਅਲ ਅਲੀਮ )
15:86

ਅਸੀਂ ਇਹਨਾਂ ਮਿਸਾਲਾਂ ਨੂੰ ਲੋਕਾਂ ਲਈ ਬਿਆਨ ਕਰ ਰਹੇ ਹਾਂ, ਇਹਨਾਂ ਨੂੰ ਸਿਰਫ਼ ਇਲਮ ਵਾਲੇ ਹੀ ਜਾਂਣਦੇ ਹਨ
29:43

ਅਤੇ ਇਹ ਦੁਆ ਕਰੋ ਏ ਮੇਰੇ ਰੱਬ ਮੇਰੇ ਇਲਮ ਵਿੱਚ ਵਾਧਾ ਕਰ
20:114

(ਅੱਲਾਹ ਸੁਬਹਾਨਾ ਵ ਤਾਅਲਾ ਨੂੰ ਜਾਨਣ ਵਾਲੇ ਹੀ ਉਸਤੋਂ ਡਰਦੇ ਹਨ)

ਅੱਲਾਹ ਤਾਅਲਾ ਤੋਂ ਉਸਦੇ ਉਹੀ ਬੰਦੇ ਡਰਦੇ ਹਨ ਜੋ ਇਲਮ ਰੱਖਦੇ ਹਨ
35:28
(ਇਲਮ ਵਾਲਿਆਂ ਦੇ ਦਰਜੇ ਬੁਲੰਦ ਕਰਦਾ ਹੈ)

ਅੱਲਾਹ ਤਾਅਲਾ ਤੁਹਾਡੇ ਵਿੱਚੋਂ ਉਹਨਾਂ ਲੋਕਾਂ ਦੇ, ਜੋ ਈਮਾਨ ਲੈ ਕੇ ਆਏ ਅਤੇ ਜਿਹਨਾਂ ਨੂੰ ਇਲਮ ਦਿੱਤਾ ਗਿਆ, ਦਰਜੇ ਬੁਲੰਦ ਕਰ ਦੇਵੇਗਾ 58:11

ਨਬੀ ਮੁਹੰਮਦ (ﷺ) ਨੇ ਫ਼ਰਮਾਇਆ
ਕਿਸੇ ਪਰਕਾਰ ਦੀ ਹਸਦ (ਈਰਖਾ) ਨਹੀਂ (ਕਰਨੀ ਚਾਹੀਦੀ) ਸਿਵਾਏ ਦੋ ਤਰਾਂ ਦੇ ਇਨਸਾਨਾਂ ਦੇ ਇੱਕ ਉਹ ਜਿਸਨੂੰ ਅੱਲਾਹ ਨੇ ਦੌਲਤ ਦਿੱਤੀ ਹੋਵੇ ਅਤੇ ਉਹ ਸਿੱਧੇ ਰਸਤੇ ਖਰਚ ਕਰਦਾ ਹੈ, ਅਤੇ ਇੱਕ ਉਹ ਇਨਸਾਨ ਜਿਸਨੂੰ ਅੱਲਾਹ ਨੇ ਹਿਕਮਤ ਅਤਾ ਕੀਤੀ ਹੋਵੇ ਅਤੇ ਉਹ ਉਸਦੇ ਨਾਲ ਫੈਸਲੇ ਕਰਦਾ ਹੋਵੇ ਅਤੇ ਦੂਜਿਆਂ ਨੂੰ ਸਿਖਾਉਂਦਾ ਹੋਵੇ
ਸਹੀਹ ਬੁਖਾਰੀ 1409

ਨਬੀ ਮੁਹੰਮਦ (ﷺ) ਨੇ ਫ਼ਰਮਾਇਆ
ਐ ਅੱਲਾਹ ਇਸਨੂੰ (ਇਬਨੇ ਅੱਬਾਸ ਨੂੰ) ਕਿਤਾਬ (ਕੁਰਆਨ) ਦਾ ਇਲਮ ਸਿਖਾ
ਸਹੀਹ ਬੁਖਾਰੀ 7270

ਨਬੀ ਮੁਹੰਮਦ (ﷺ) ਨੇ ਫ਼ਰਮਾਇਆ
ਬੇਸ਼ੱਕ ਦੁਨੀਆ ਮਲਊਨ ਹੈ ਅਤੇ ਜੋ ਕੁਝ ਦੁਨੀਆ ਵਿੱਚ ਹੈ ਓਹ ਵੀ ਮਲਊਨ ਹੈ,ਸਿਵਾਏ ਅੱਲਾਹ ਦੀ ਯਾਦ ਅਤੇ ਉਸ ਚੀਜ਼ ਦੇ ਜਿਸ ਨੂੰ ਅੱਲਾਹ ਪਸੰਦ ਕਰਦਾ ਹੈ ਅਤੇ ਆਲਿਮ ਅਤੇ ਇਲਮ ਸਿੱਖਣ ਵਾਲੇ ਦੇ
ਜਾਮੇ ਤਿਰਮੀਜੀ 2322 (ਹਸਨ)
ਇਮਾਮ ਤਿਰਮਿਜੀ ਨੇ ਕਿਹਾ ਹਸਨ ਗਰੀਬ ਹੈ

ਹਸਨ ਤੋਂ ਮਰਵੀ ਹੈ ਕੇ ਇਸ ਦੁਆ ਦੇ ਵਿੱਚ

ربَّنَا آتِنَا فِي الدُّنْيَا حَسَنَةً وَفِي الآخِرَةِ حَسَنَةً ))

ਦੁਨੀਆ ਵਿੱਚ ਹਸਨਾ ਤੋਂ ਮੁਰਾਦ ਇਲਮ ਅਤੇ ਇਬਾਦਤ ਹੈ ਅਤੇ ਆਖਰਤ ਵਿੱਚ ਹਸਨਾ ਤੋਂ ਮੁਰਾਦ ਜੰਨਤ ਹੈ
ਜਾਮੇ ਤਿਰਮੀਜੀ 3488 (ਸਹੀ)

ਨਬੀ ਮੁਹੰਮਦ (ﷺ) ਨੇ ਫ਼ਰਮਾਇਆ
ਜੋ ਇਨਸਾਨ ਇਲਮ ਹਾਸਿਲ ਕਰਨ ਦੇ ਇਰਾਦੇ ਨਾਲ ਕਿਤੇ ਜਾਵੇ ਤਾਂ ਅੱਲਾਹ ਤਾਅਲਾ ਉਸਦੇ ਲਈ ਜੰਨਤ ਦੇ ਰਾਸਤੇ ਨੂੰ ਅਸਾਨ ਕਰ ਦਿੰਦਾ ਹੈ
ਜਾਮੇ ਤਿਰਮੀਜੀ 2646 (ਸਹੀ)
ਇਮਾਮ ਤਿਰਮਿਜੀ ਨੇ ਕਿਹਾ ਹਸਨ ਹੈ

ਨਬੀ ਮੁਹੰਮਦ (ﷺ) ਨੇ ਫ਼ਰਮਾਇਆ
ਜੋ ਕੋਈ ਇਲਮ ਹਾਸਿਲ ਕਰਨ ਲਈ ਕਿਸੇ ਰਾਹ ਉੱਪਰ ਚੱਲਦਾ ਹੈ ਤਾਂ ਅੱਲਾਹ ਤਾਅਲਾ ਉਸਦੇ ਲਈ ਜੰਨਤ ਦਾ ਰਸਤਾ ਅਸਾਨ ਕਰ ਦਿੰਦਾ ਹੈ ਅਤੇ ਜਿਸਨੂੰ ਉਸਦੇ ਅਮਲ ਨੇ ਪਿੱਛੇ ਰੱਖਿਆ ਤਾਂ ਉਸਦਾ ਨਸਬ ਉਸਨੂੰ ਅੱਗੇ ਨਹੀਂ ਲਿਆ ਸਕਦਾ
ਸੁਨਨ ਅਬੂ ਦਾਊਦ 3643 (ਸਹੀ)

ਨੋਟ- ਇਲਮ ਸਿਰਫ਼ ਪੜ ਲੈਣਾ ਜਾਂ ਜਾਣ ਲੈਣਾ ਨਹੀਂ ਬਲਕੇ ਉਸਦੇ ਉੱਪਰ ਅਮਲ ਵੀ ਜਰੂਰੀ ਹੈ

4. ਅਤ ਤੱਵਾਬ (ਅੱਲ੍ਹਾ ਤਾਅਲਾ ਤੌਬਾ ਨੂੰ ਪਸੰਦ ਕਰਦਾ ਹੈ )

(ਏ ਅੱਲਾਹ ) ਸਾਡੀ ਤੌਬਾ ਕਬੂਲ ਫਰਮਾ ਬੇਸ਼ੱਕ ਤੋਂ ਅਤ ਤੱਵਾਬ ਉਰ ਰਹੀਮ ਹੈ
(ਅਤ ਤੱਵਾਬ ਅਰ ਰਹੀਮ )
2:128

ਅੱਲਾਹ ਤੌਬਾ ਕਰਨ ਵਾਲਿਆਂ ਨੂੰ ਅਤੇ ਪਾਕ ਰਹਿਣ ਵਾਲਿਆਂ ਨੂੰ ਪਸੰਦ ਕਰਦਾ ਹੈ
2:222

ਅਬੂ ਹੁਰੈਰਾ (ਰ ਜ) ਤੋਂ ਰਵਾਇਤ ਹੈ ਕਿ ਅੱਲ੍ਹਾ ਦੇ ਨਬੀ (ﷺ) ਨੇ ਕਿਹਾ:
ਉਸ ਦੀ ਕਸਮ ਜਿਸ ਦੇ ਹੱਥ ਵਿੱਚ ਮੇਰੀ ਜਾਨ ਹੈ, ਜੇਕਰ ਤੁਸੀਂ ਗੁਨਾਹ (ਪਾਪ) ਨਹੀ ਕਰਦੇ, ਤਾਂ ਅੱਲ੍ਹਾ ਤੁਹਾਡੀ ਹੋਂਦ ਨੂੰ ਖਤਮ ਕਰ ਦੇਵੇਗਾ ਅਤੇ ਉਹ ਉਨ੍ਹਾਂ ਲੋਕਾਂ ਨੂੰ (ਤੁਹਾਡੀ ਥਾਂ) ਲੈ ਆਵੇਗਾ ਜੋ ਪਾਪ ਕਰਨਗੇ ਅਤੇ (ਫਿਰ) ਅੱਲ੍ਹਾ ਤੋਂ ਮਾਫੀ (ਵੀ) ਮੰਗਣਗੇ, ਅਤੇ ਅੱਲ੍ਹਾ ਤਾਅਲਾ ਉਨ੍ਹਾਂ ਨੂੰ ਮਾਫ ਕਰ ਦੇਵੇਗਾ।
ਸਹੀ ਮੁਸਲਿਮ 2749

ਅੱਲ੍ਹਾ ਦੇ ਨਬੀ (ﷺ) ਨੇ ਕਿਹਾ,
"ਇੱਕ ਆਦਮੀ ਨੇ ਕਿਹਾ: ਅੱਲ੍ਹਾ ਦੀ ਕਸਮ, ਅੱਲ੍ਹਾ ਇਸ ਵਿਅਕਤੀ ਨੂੰ ਮੁਆਫ ਨਹੀਂ ਕਰੇਗਾ! ਤਾਂ ਅੱਲ੍ਹਾ ਸੁਬਹਾਨਾ ਵ ਤਾਅਲਾ ਨੇ ਕਿਹਾ: ਉਹ ਕੌਣ (ਹੁੰਦਾ ਹੈ ਇਹ ਕਹਿਣ ਵਾਲਾ) ਜਿਸ ਨੇ ਮੇਰੀ ਸਹੁੰ ਖਾਕੇ (ਇਹ ਗੱਲ ਆਖੀ) ਕਿ ਮੈਂ ਕਿਸੇ ਨੂੰ ਮਾਫ਼ ਨਹੀਂ ਕਰਾਂਗਾ? ਤਾਂ (ਅੱਲ੍ਹਾ ਸੁਬਹਾਨਾ ਵ ਤਾਅਲਾ ਨੇ ਆਖਿਆ) ਮੈਂ ਉਸਨੂੰ ਮਾਫ਼ ਕਰ ਦਿੱਤਾ ਹੈ ਅਤੇ (ਉਸ ਕਹਿਣ ਵਾਲੇ ਦੇ) ਚੰਗੇ ਕੰਮਾਂ ਨੂੰ ਰੱਦ ਕਰ ਦਿੱਤਾ ਹੈ।"
ਸਹੀ ਮੁਸਲਿਮ 2621

## 5. ਅਲ ਗੱਫ਼ਾਰ, ਅਲ ਗ਼ਫ਼ੂਰ (ਅੱਲ੍ਹਾ ਤਾਅਲਾ ਤੋਂ ਮਗਫਿਰਤ ਤਲਬ ਕੀਤੀ ਜਾਵੇ ਅਤੇ ਖੁਦ ਵੀ ਦੂਜਿਆਂ ਨੂੰ ਮਾਫ ਕਰਨਾ ਚਾਹੀਦਾ ਹੈ )

رَبُّ ٱلسَّمَـٰوَٰتِ وَٱلْأَرْضِ وَمَا بَيْنَهُمَا ٱلْعَزِيزُ ٱلْغَفَّـٰرُ
ਉਹੀ ਰੱਬ ਹੈ ਆਸਮਾਨਾਂ ਅਤੇ ਜਮੀਨ ਦਾ ਅਤੇ ਜੋ ਕੁਝ ਇਹਨਾਂ ਦੇ ਦਰਮਿਆਨ ਹੈ ਉਹ ਅਲ ਅਜ਼ੀਜ਼ ਉਲ ਗੱਫਾਰ ਹੈ
( ਅਲ ਅਜ਼ੀਜ਼ ਅਲ ਗੱਫਾਰ )
38:66

ਆਖ ਦਵੋ ਕੇ ਏਹ ਮੇਰੇ ਬੰਦੋ ਜਿਹਨਾਂ ਨੇ ਆਪਣੀਆ ਜਾਨਾਂ ਉੱਪਰ ਜਿਆਦਤੀ ਕੀਤੀ ਹੈ ਤੁਸੀਂ ਅੱਲਾਹ ਦੀ ਰਹਮਤ ਤੋਂ ਨਾ ਉੱਮੀਦ  ਨਾਂ ਹੋਵੋ ਬੇਸ਼ੱਕ ਅੱਲਾਹ ਸਾਰੇ ਗੁਨਾਹਾ ਨੂੰ ਬਖਸ਼ ਦਿੰਦਾ ਹੈ ਬੇਸ਼ੱਕ ਉਹ  ਅਲ ਗਫੂਰ ਉਰ ਰਹੀਮ ਹੈ (ਅਲ ਗਫੂਰ ਅਰ ਰਹੀਮ )
39:53

ਅਤੇ ਜੋ ਇਨਸਾਨ ਸਬਰ ਕਰੇ ਅਤੇ ਮਾਫ ਕਰ ਦਵੇ ਬੇਸ਼ੱਕ ਇਹ ਬੜੀ ਹਿੰਮਤ ਵਾਲੇ ਕੰਮਾਂ ਵਿੱਚੋਂ (ਇੱਕ ਕੰਮ ) ਹੈ
42:43

ਤੁਸੀਂ ਦਰਗੁਜਰ ਕਰਨ ਨੂੰ ਇਖਤਿਆਰ ਕਰੋ ਅਤੇ ਜਾਹਿਲਾਂ ਤੋਂ ਕਿਨਾਰਾ ਕਸ਼ੀ ਕਰ ਲਵੋ
7:199

ਜੋ ਲੋਕ ਅਸਾਨੀ ਅਤੇ ਔਖੇ ਮੌਕੇ ਵੀ ਅੱਲਾਹ ਦੇ ਰਸਤੇ ਵਿੱਚ ਖਰਚ ਕਰਦੇ ਹਨ , ਗੁੱਸਾ ਪੀਣ ਵਾਲੇ ਅਤੇ ਲੋਕਾਂ ਨੂੰ ਮਾਫ ਕਰਨ ਵਾਲੇ , ਅੱਲਾਹ ਨੇਕੋ-ਕਾਰਾਂ ਨਾਲ ਮੁਹੱਬਤ ਕਰਦਾ ਹੈ
3:134

ਨਬੀ ਮੁਹੰਮਦ (ﷺ) ਨੇ ਫ਼ਰਮਾਇਆ
ਦੂਜਿਆਂ ਤੇ ਰਹਿਮ ਕਰੋ, ਤੁਹਾਡੇ ਤੇ ਰਹਮ ਕੀਤਾ ਜਾਵੇਗਾ ਦੂਜਿਆਂ ਨੂੰ ਮਾਫ ਕਰੋ ਅੱਲਾਹ ਤੁਹਾਨੂੰ ਮਾਫ ਕਰੇਗਾ
ਮੁਸਨਦ ਅਹਮਦ 7001

6. ਅਸ਼-ਸੱਕੂਰ (ਸਾਨੂੰ ਵੀ ਅੱਲ੍ਹਾ ਦਾ ਸ਼ੁਕਰ ਕਰਨ ਚਾਹੀਦਾ ਹੈ ਅਤੇ ਇਨਸਾਨਾਂ ਦਾ ਵੀ ਸ਼ੁਕਰ ਅਦਾ ਕਰਨਾ ਚਾਹੀਦਾ ਹੈ)

إِنَّهُ غَفُورٌ شَكُورٌ

ਬੇਸ਼ੱਕ ਓਹ ਗਫੂਰੁੰਨ ਸ਼ੱਕੂਰ ਹੈ ( ਅਲ ਗਫੂਰ ਅਸ਼ ਸ਼ੱਕੂਰ )
35:30

ਨਬੀ ਮੁਹੰਮਦ (ﷺ) ਨੇ ਫ਼ਰਮਾਇਆ
ਖਾਣ ਵਾਲੇ ਸ਼ੁਕਰ ਗੁਜਾਰ ਲਈ ,ਸਬਰ ਕਰਨ ਵਾਲੇ ਰੋਜੇਦਾਰ ਜਿੰਨਾਂ ਸਵਾਬ ਹੈ
ਸੁਨਨ ਇਬਨੇ ਮਾਜ਼ਾ 1765 (ਹਸਨ)

## 7. ਅਲ ਅਦਲ (ਉਹ ਪੂਰਨ ਇੰਨਸਾਫ ਕਰਨ ਵਾਲਾ ਹੈ,ਸਾਨੂੰ ਵੀ ਇਹੋ ਹੁਕਮ ਦਿੰਦਾ ਹੈ)

| إِنَّ ٱللَّهَ يَأۡمُرُ بِٱلۡعَدۡلِ |
|---|

ਬੇਸ਼ੱਕ ਅੱਲਾਹ ਤੁਹਾਨੂੰ ਇਨਸਾਫ ਦਾ ਹੁਕਮ ਦਿੰਦਾ ਹੈ
16:90

ਏ ਈਮਾਨ ਵਾਲੋ ਤੁਸੀਂ ਅੱਲਾਹ ਲਈ ਹੱਕ ਉੱਪਰ ਜੰਮ ਜਾਓ, ਇੰਨਸਾਫ ਦੇ ਨਾਲ ਗਵਾਹੀ ਦੇਣ ਵਾਲੇ ਬਣ ਜਾਓ ਕਿਸੇ ਕੌਮ ਦੀ ਦੁਸਮਣੀ ਤੁਹਾਨੂੰ ਬੇਇੰਨਸਾਫ਼ੀ ਕਰਨ ਤੇ ਉਭਾਰ ਨਾ ਦਵੇ, ਇੰਨਸਾਫ਼ ਹੀ ਕਰਿਆ ਕਰੋ ਅਤੇ ਇਹ ਤਕਵੇ ਦੇ ਜਿਆਦਾ ਨਜਦੀਕ ਹੈ
5:8

ਅਤੇ ਜਦ ਤੁਸੀਂ ਲੋਕਾਂ ਦੇ ਦਰਮਿਆਨ ਫੈਸਲਾ ਕਰੋਂ ਤਾਂ ਇੰਨਸਾਫ਼ ਦੇ ਨਾਲ ਫੈਸਲਾ ਕਰੋ
4:58

ਇਸ ਲਈ ਤੁਸੀਂ ਨਫ਼ਸ ਦੀ ਪੈਰਵੀ ਕਰਕੇ ਇੰਨਸਾਫ ਨੂੰ ਨਾ ਛੱਡ ਦਿਓ
4:135

8. ਅਰ ਰਹਿਮਾਨ ,ਅਰ ਰਹੀਮ (ਸਾਡੇ ਲਈ ਵੀ ਇਹੋ ਹੁਕਮ ਹੈ ਕਿ ਅਸੀਂ ਦੂਜਿਆਂ ਤੇ ਰਹਿਮ ਕਰੀਏ)

ਆਖ ਦਵੋ ਕੇ ਏਹ ਮੇਰੇ ਬੰਦੋ ਜਿਹਨਾਂ ਨੇ ਆਪਣੀਂਆ ਜਾਨਾਂ ਉੱਪਰ ਜਿਆਦਤੀ ਕੀਤੀ ਹੈ ਤੁਸੀਂ ਅੱਲਾਹ ਦੀ ਰਹਮਤ ਤੋਂ ਨਾ ਉੱਮੀਦ ਨਾਂ ਹੋਵੋ ਬੇਸ਼ੱਕ ਅੱਲਾਹ ਸਾਰੇ ਗੁਨਾਹਾ ਨੂੰ ਬਖਸ਼ ਦਿੰਦਾ ਹੈ ਬੇਸ਼ੱਕ ਉਹ ਅਲ ਗਫੂਰ ਉਰ ਰਹੀਮ ਹੈ ( ਅਲ ਗਫੂਰ ਅਰ ਰਹੀਮ )
39:53

ਅੱਲਾਹ ਸੁਬਹਾਨਾ ਵ ਤਾਅਲਾ ਉਸ ਉੱਪਰ ਰਹਿਮ ਨਹੀਂ ਕਰਦਾ ਜੋ ਇਨਸਾਨਾਂ ਉੱਪਰ ਰਹਿਮ ਨਾ ਕਰੇ
ਸਹੀ ਬੁਖਾਰੀ 7376

ਰਹਿਮ ਕਰਨ ਵਾਲਿਆਂ ਤੇ ਅਰ ਰਹਿਮਾਨ  ਰਹਿਮ ਕਰਦਾ ਹੈ, ਤੁਸੀਂ ਧਰਤੀ ਵਾਲਿਆਂ ਤੇ ਰਹਿਮ ਕਰੋ ਅਤੇ ਜੋ ਆਸਮਾਨਾਂ ਤੋਂ ਉੱਪਰ ਹੈ ਉਹ ਤੁਹਾਡੇ ਤੇ ਰਹਿਮ ਕਰੇਗਾ, ਰਹਮ ( womb ) ਰਹਿਮਾਨ (ਦੇ ਨਾਮ ) ਵਿੱਚੋਂ ਨਿਕਲਿਆ ਹੈ ਅਤੇ ਜਿਸਨੇ ਇਸਨੂੰ ਜੋੜੇਆ ਅੱਲਾਹ ਉਸਨੂੰ (ਆਪਣੀ ਰਹਿਮਤ ਨਾਲ ) ਜੋੜੇਗਾ ਜੋ ਇਸਨੂੰ ਤੋੜਦਾ ਹੈ, ਅੱਲਾਹ ਉਸਨੂੰ ਆਪਣੀ ਰਹਿਮਤ ਨਾਲੋਂ ਕੱਟ ਦੇਵੇਗਾ
(ਉਸਦੀ ਰਹਿਮਤ ਤੋਂ ਦੂਰ ਕਰ ਦੇਵੇਗਾ )
ਸੁਨਨ ਤਿਰਮਿਜੀ 1924 (ਹਸਨ)

# ਉਹ ਸਿਫ਼ਾਤਾਂ ਜਿਹਨਾਂ ਦੀ ਇਕ਼ਤਦਾ ਮੁਮਕਿਨ ਨਹੀਂ

## ਅਲ ਮੁਤਾਕੱਬਿਰ

ਉਹੀ ਅੱਲਾਹ ਹੈ ਜਿਸਤੋਂ ਸਿਵਾ ਕੋਈ ਇਲਾਹ ਨਹੀਂ ਅਲ ਮਲਿਕ ਅਲ ਕੁੱਦੂਸ ਅਸ ਸਲਾਮ ਅਲ ਮੁਅਮਿਨ ਅਲ ਮੁਹੇਯਮਿਨ ਅਲ ਅਜ਼ੀਜ਼ ਅਲ ਜੱਬਾਰ ਅਲ ਮੁਤਾਕੱਬਿਰ,ਪਾਕ ਹੈ ਅੱਲਾਹ ਉਹਨਾਂ ਚੀਜ਼ਾਂ ਤੋਂ ਜਿਹਨਾਂ ਨੂੰ ਇਹ ਉਸਦਾ ਸ਼ਰੀਕ ਬਣਾਉਦੇ ਹਨ
59:23

ਬੇਸ਼ੱਕ ਉਹ ਤਕੱਬੁਰ (ਘਮੰਡ -ਗ਼ਰੂਰ) ਕਰਨ ਵਾਲਿਆਂ ਨੂੰ ਪਸੰਦ ਨਹੀਂ ਕਰਦਾ
16:23

## ਕੁੱਝ ਅਹਿਮ ਉਸੂਲ

### 1.ਸਾਰੇ ਨਾਮ ਹੁਸਨਾ ਹਨ

ਹੁਸਨਾ = ਅਹਸਨ ,ਅਫ਼ਜ਼ਲ ,ਉਮਦਾ ,ਖ਼ੂਬਸੂਰਤ ,
ਇਹਨਾਂ ਵਿੱਚ ਕਮਾਲ ਦਰਜੇ ਦਾ ਹੁਸਨ ਹੈ ,ਜ਼ਰ੍ਹਾ  ਬਰਾਬਰ ਵੀ ਐਬ ਅਤੇ ਨਕਸ (ਘਾਟ) ਨਹੀਂ
ਇੱਕ ਤਾਂ ਹਰ ਨਾਮ ਹੁਸਨ ਵਾਲਾ ਅਤੇ ਕਮਾਲ ਦਰਜੇ ਦੀ ਖ਼ੂਬੀ ਵਾਲਾ ਹੈ ,ਪਰ ਅਗਰ ਦੋ ਨਾਮ ਇਕੱਠੇ ਆ ਜਾਂਦੇ ਹਨ ਤਾਂ ਮਜੀਦ ਹੁਸਨ ਅਤੇ ਕਮਾਲ ਹਾਸਿਲ ਹੁੰਦਾ ਹੈ ਜਿਵੇਂ ਅਜ਼ੀਜ਼-ਹਕੀਮ

ਜੇਕਰ ਤੂੰ ਉਨ੍ਹਾਂ ਨੂੰ ਸਜ਼ਾ ਦੇਵੇਂ, ਤਾਂ  ਉਹ ਤੇਰੇ ਬੰਦੇ ਹਨ, ਅਤੇ ਜੇਕਰ ਤੂੰ ਉਨ੍ਹਾਂ ਨੂੰ ਮਾਫ਼ ਕਰ ਦੇਂ, ਤਾਂ (ਏ ਅੱਲਾਹ) ਤੂੰ ਅਲ ਅਜ਼ੀਜ਼  ਉਲ ਹਕੀਮ ਹੈ
(ਅਲ ਅਜ਼ੀਜ਼ ਅਲ ਹਕੀਮ)
5:118

ਉਹ ਗ਼ਲਬੇ ਵਾਲਾ ਹੈ ਆਪਣੀ ਹਿਕਮਤ ਦੇ ਨਾਲ, ਉਸਦਾ ਗ਼ਲਬਾ ਜ਼ਾਲਿਮਾਨਾਂ ਨਹੀਂ ਹੈ ਜਦਕਿ ਇਨਸਾਨ ਨੂੰ ਜਦ ਗ਼ਲਬਾ ਮਿਲਦਾ ਹੈ ਤਾਂ ਅਕਸਰ ਉਹ ਜ਼ੁਲਮ ਕਰਨ ਲੱਗ ਜਾਂਦਾ ਹੈ
ਸਿਵਾਏ ਅੱਲਾਹ ਸੁਬਹਾਨਾ ਵ ਤਾਅਲਾ ਦੇ ਨਬੀਆਂ ਅਤੇ ਉਸਦੇ ਮਹਿਬੂਬ ਬੰਦਿਆਂ ਦੇ ਕਿਓਂਕਿ ਉਹ ਹਮੇਸ਼ਾ ਅੱਲਾਹ ਸੁਬਹਾਨਾ ਵ ਤਾਅਲਾ ਤੋਂ ਡਰਨ ਵਾਲੇ ਹੁੰਦੇ ਹਨ

ਇਹ ਨਾਮ ਉਹਦੀ ਜਾਤ ਉੱਪਰ ਵੀ ਦਲਾਲਤ ਕਰਦੇ ਹਨ
ਅਲ ਖ਼ਾਲਿਕ ਇਹ ਨਾਮ ਅੱਲਾਹ ਸੁਬਹਾਨਾ ਵ ਤਾਅਲਾ ਦੀ ਜਾਤ ਦੇ ਉੱਪਰ ਦਲੀਲ ਹੈ
ਮਖ਼ਲੂਕ ਨੂੰ ਪੈਦਾ ਕਰਨ ਵਾਲਾ ,ਬਣਾਉਣ ਵਾਲਾ ,ਤਰਾਂ-ਤਰਾਂ ਦੀ ਮਖ਼ਲੂਕ ਸਿਰਫ਼ ਉਸ ਇੱਕ ਖ਼ਾਲਿਕ ਦੀ ਤਰਫ਼ ਹੀ ਇਸ਼ਾਰਾ ਕਰਦੀ ਹੈ

ਅਤੇ ਜਿਹੜੀ ਜਾਤ ਖ਼ਾਲਿਕ ਹੈ ਉਹ ਲਾਜਮਨ ਅਲ ਅਲੀਮ ਅਤੇ ਅਲ ਕਾਦਿਰ ਵੀ ਹੋਵੇਗੀ

ਤਾਂ ਜੋ ਤੁਸੀਂ ਜਾਣ ਸਕੋ ਕਿ ਅੱਲ੍ਹਾ ਹਰ ਚੀਜ਼ ਦੇ ਉੱਪਰ ਕਾਦਿਰ (ਸਮਰੱਥ) ਹੈ। ਅਤੇ ਅੱਲ੍ਹਾ ਨੇ ਹਰ ਚੀਜ਼ ਨੂੰ ਆਪਣੇ ਇਲਮ ਦੇ ਘੇਰੇ ਵਿੱਚ ਲੈ ਰੱਖਿਆ ਹੈ
65:12

## 2.ਸਾਰੇ ਨਾਮ ਤੌਂਕੀਫੀ ਹਨ

ਆਖ ਦੇਵੋ ਕੇ (ਮੇਰੇ ਰੱਬ ) ਨੇ ਹਰਾਮ ਕਰ ਦਿੱਤਾ ਹੈ ਤਮਾਮ ਫਹਸ ਗੱਲਾਂ ਨੂੰ ਭਾਵੇਂ ਜਾਹਿਰੀ ਹੋਣ ਭਾਂਵੇ ਪੌਸੀਦਾ ਅਤੇ ਹਰ ਗੁਨਾਹ ਦੀ ਗੱਲ ਨੂੰ, ਨਾ ਹੱਕ ਕਿਸੇ ਤੇ ਜ਼ੁਲਮ ਕਰਨ ਨੂੰ ਅਤੇ ਇਸ ਗੱਲ ਨੂੰ ਕੇ ਅੱਲਾਹ ਦੇ ਨਾਲ ਉਸ ਚੀਜ਼ ਨੂੰ ਸ਼ਰੀਕ ਕਰੋਂ ਜਿਸ ਦੀ ਅੱਲਾਹ ਨੇ ਕੋਈ ਸਨਦ ਨਾਜਿਲ ਨਹੀਂ ਕੀਤੀ ਅਤੇ ਇਸ ਗੱਲ ਨੂੰ ਕੇ ਤੁਸੀਂ ਅੱਲਾਹ ਦੇ (ਬਾਰੇ) ਜਿੱਮੇ ਅਜਿਹੀ ਗੱਲ ਨਾ ਆਖੋ ਜੋ ਤੁਸੀਂ ਨਹੀਂ ਜਾਣਦੇ
7:33

ਜਿਸ ਬਾਤ (ਗੱਲ) ਦੀ ਤੁਹਾਨੂੰ ਜਾਣਕਾਰੀ (ਇਲਮ) ਹੀ ਨਾ ਹੋਵੇ ਉਸ ਦੇ ਮਗਰ ਨਾ ਚੱਲੋ, ਕਿਉਂਕਿ ਕੰਨ, ਅੱਖ ਅਤੇ ਦਿਲ ਵਿੱਚੋਂ ਹਰ ਇੱਕ ਤੋਂ ਪੁੱਛਗਿੱਛ ਕੀਤੀ ਜਾਣੀ ਹੈ।
17:36

ਮਤਲਬ ਜੋ ਨਾਮ ਵਹੀ (ਕੁਰਆਨ-ਹਦੀਸ) ਰਾਹੀਂ ਦੱਸੇ ਗਏ ਹਨ ਸਾਨੂੰ ਉਹਨਾਂ ਦਾ ਹੀ ਇਲਮ ਹੈ ਅਸੀਂ ਆਪਣੀ ਅਕਲ ਨਾਲ ਕੋਈ ਨਾਮ ਨਹੀਂ ਬਣਾ ਸਕਦੇ
ਕਿਉਂਕਿ ਉਸ ਮਾਲਿਕ ਖ਼ਾਲਿਕ ਬਾਰੇ ਅਸੀਂ ਸਿਰਫ਼ ਉੱਨਾ ਹੀ ਜਾਣ ਸਕਦੇ ਹਾਂ ਜੋ ਉਸਨੇ ਸਾਨੂੰ ਵਹੀ ਰਾਹੀਂ ਦੱਸਿਆ ਹੈ ਵਹੀ ਤੋਂ ਇਲਾਵਾ ਸਾਡੇ ਕੋਲ ਹੋਰ ਕੋਈ ਪੈਮਾਨਾ ਨਹੀਂ ਹੈ ਅੱਲਾਹ ਸੁਬਹਾਨਾ ਵ ਤਾਅਲਾ ਨੂੰ ਜਾਨਣ ਦਾ।

## 3.ਅੱਲਾਹ ਸੁਬਹਾਨਾ ਵ ਤਾਅਲਾ ਦੇ ਨਾਮ ਬੇਸ਼ੁਮਾਰ ਹਨ

### (ਇਸ ਦੀਆਂ 4 ਦਲੀਲਾਂ)

ਸਾਨੂੰ ਸਿਰਫ਼ ਕੁੱਝ ਦਾ ਇਲਮ ਦਿੱਤਾ ਗਿਆ ਹੈ

ਅੱਲਾਹ ਦੇ ਨਬੀ (ﷺ) ਨੇ ਫ਼ਰਮਾਇਆ ਕੇ ਅੱਲਾਹ ਦੇ 100 ਘੱਟ ਇੱਕ (99) ਨਾਮ ਹਨ ਜੋ ਵਿਅਕਤੀ ਇਹਨਾਂ ਨਾਮਾਂ ਦਾ ਅਹਸਾ ਕਰੇਗਾ ਉਹ ਜੰਨਤ ਵਿੱਚ ਦਾਖਿਲ ਹੋਵੇਗਾ
ਸਹੀ ਬੁਖਾਰੀ 7392

ਇਸ ਹਦੀਸ ਤੋਂ ਸਾਨੂੰ ਇਹ ਪਤਾ ਲਗਦਾ ਹੈ
ਜਿਸਨੇ 99 ਨਾਮਾਂ ਦਾ ਅਹਸਾ ਕਰ ਲਿਆ ਉਹ ਜੰਨਤ ਵਿੱਚ ਦਾਖਿਲ ਹੋਵੇਗਾ
ਪਰ ਇਸਤੋਂ ਇਹ ਨਾ ਸਮਝਿਆ ਜਾਵੇ ਕਿ ਸਿਰਫ਼ 99 ਹੀ ਨਾਮ ਹਨ

### (1).ਦਲੀਲ ਨੰਬਰ 1 ਮੁਸਨਦ ਅਹਿਮਦ 1788

ਇਸ ਹਦੀਸ ਦਾ ਇੱਕ ਟੁਕੜਾ
ਏ ਅੱਲਾਹ ਮੈਂ ਤੁਹਾਡੇ ਹਰ ਇੱਕ ਨਾਮ ਦੇ ਵਾਸਤੇ ਨਾਲ ਤੁਹਾਨੂੰ ਪੁਕਾਰਦਾ ਹਾਂ
ਜੋ ਤੁਸੀਂ ਆਪਣੇ ਲਈ ਰੱਖਿਆ ਹੈ, ਜਾਂ ਤੁਸੀਂ ਉਹ ਨਾਮ ਆਪਣੀ ਕਿਸੇ ਮਖਲੂਕ ਨੂੰ ਸਿਖਾਇਆ ਹੈ, ਜਾਂ ਆਪਣੀ ਨਾਜਿਲ ਕਰਦਾ ਕਿਤਾਬ ਵਿੱਚ ਨਾਜਿਲ ਕੀਤਾ ਹੈ ਜਾਂ ਤੁਸੀਂ ਇਸਨੂੰ ਆਪਣੇ ਕੋਲ ਇਲਮ ਏ ਗੈਬ ਵਿੱਚ ਹੀ ਸੁਰੱਖਿਅਤ ਰੱਖਿਆ ਹੈ।
(ਮੁਸਨਦ ਅਹਿਮਦ 1788)

ਮੁਹੰਮਦ (ﷺ) ਦੀ ਸਫ਼ਾਅਤ (ਸਿਫਾਰਿਸ਼) ਕਾਰਨ ਇਕ ਸਮੂਹ ਜਹੰਨਮ ਵਿਚੋਂ ਬਾਹਰ ਕੱਢਿਆ ਜਾਵੇਗਾ ਅਤੇ ਜੰਨਤ ਵਿਚ ਦਾਖਲ ਕਰ ਦਿੱਤਾ ਜਾਵੇਗਾ  ਜਿਸ ਨੂੰ ਜਹੰਨਮੀ-ਯੀਨ ਦੇ ਨਾਮ ਨਾਲ ਬੁਲਾਇਆ ਜਾਵੇਗਾ।

ਸਹੀ ਬੁਖਾਰੀ 6566

(2) ਦਲੀਲ ਨੰਬਰ 2 ਸਹੀ ਬੁਖਾਰੀ 4712

ਸਫ਼ਾਅਤ ਵਾਲੀ ਇੱਕ ਲੰਬੀ ਹਦੀਸ ਦਾ ਇੱਕ  ਟੁਕੜਾ

أَلاَ تَرَى إِلَى مَا نَحْنُ فِيهِ فَأَنْطَلِقُ فَآتِي تَحْتَ الْعَرْشِ، فَأَقَعُ سَاجِدًا لِرَبِّي عَزَّ وَجَلَّ ثُمَّ يَفْتَحُ اللَّهُ عَلَىَّ مِنْ مَحَامِدِهِ وَحُسْنِ الثَّنَاءِ عَلَيْهِ شَيْئًا لَمْ يَفْتَحْهُ عَلَى أَحَدٍ قَبْلِي

ਅੰਤ ਵਿੱਚ ਮੈਂ ਅੱਗੇ ਵਧਾਂਗਾ ਅਤੇ ਅਰਸ਼ ਦੇ ਥੱਲੇ ਪਹੁੰਚਣ ਤੋਂ ਬਾਅਦ ਆਪਣੇ ਰੱਬ ਦੇ ਲਈ  ਸਜਦੇ ਵਿੱਚ ਗਿਰ ਜਾਵਾਂਗਾ ਫਿਰ ਅੱਲਾਹ ਤਾਅਲਾ ਮੇਰੇ ਉੱਪਰ ਆਪਣੀ ਹਮਦ ਅਤੇ ਹੁਸਨ ਏ ਸਨਾ ਦੇ ਦਰਵਾਜੇ ਖੋਲ ਦੇਵੇਗਾ। ਮੇਰੇ ਤੋਂ ਪਹਿਲਾਂ ਉਹ ਤਰੀਕੇ ਤੇ ਉਹ ਹਮਦ ਬਾਰੇ ਕਿਸੇ ਨੂੰ ਵੀ ਇਲਮ ਨਹੀਂ ਦਿੱਤਾ ਗਿਆ ।

ਸਹੀ ਬੁਖਾਰੀ 4712

ਸਫ਼ਾਅਤ ਵਾਲੀ ਇੱਕ ਲੰਬੀ ਹਦੀਸ ਦਾ ਇੱਕ  ਟੁਕੜਾ

فَأَرْفَعُ رَأْسِي فَأَحْمَدُهُ بِتَحْمِيدٍ يُعَلِّمُنِيهِ

ਫਿਰ ਮੈਂ ਆਪਣਾ ਸਿਰ ਉਠਾਵਾਂਗਾ,ਅਤੇ ਉਸਦੀ ਉਹ ਹਮਦ ਬਿਆਨ ਕਰਾਂਗਾ ਜੋ ਮੈਨੂੰ ਉਸਦੀ ਤਰਫ਼ ਤੋਂ ਸਿਖਾਈ ਗਈ ਹੋਵੇਗੀ

ਸਹੀ ਬੁਖਾਰੀ 4476

(3) ਦਲੀਲ ਨੰਬਰ 3 ਸਹੀ ਮੁਸਲਿਮ 486

ਮੈਂ ਤੇਰੀ ਸਨਾ (ਤਾਰੀਫ਼-ਹਮਦ) ਪੂਰੀ ਤਰ੍ਹਾਂ ਬਿਆਨ ਨਹੀਂ ਕਰ ਸਕਦਾ, ਤੂੰ ਵੈਸੇ ਹੀ ਹੈ ਜਿਵੇਂ ਤੇ ਖੁਦ ਆਪਣੀ ਤਾਰੀਫ਼ ਬਿਆਨ ਕੀਤੀ ਹੈ ।

ਸਹੀ ਮੁਸਲਿਮ 486 ਕਿਤਾਬ 4, ਹਦੀਸ 252

## (4). ਦਲੀਲ ਨੰਬਰ 4 ਕੁਰਆਨ ਅਤੇ ਹਦੀਸ ਵਿੱਚ ਇਹ ਨਾਮ 99 ਤੋਂ ਜ਼ਿਆਦਾ ਹਨ

ਕੁਰਆਨ ਅਤੇ ਹਦੀਸ ਵਿੱਚ ਗੌਰ ਫਿਕਰ ਕਰਨ ਤੇ ਇਹ ਹੀ ਗੱਲ ਸਾਹਮਣੇ ਆਉਂਦੀ ਹੈ ਕੇ ਨਾਮ 99 ਤੋਂ ਜ਼ਿਆਦਾ ਹਨ

ਇਹ ਹਦੀਸ ਜਿਸ ਵਿੱਚ 99 ਨਾਮਾਂ ਦਾ ਅਹਸਾ ਕਰਨ ਦੀ ਗੱਲ ਆਈ ਹੈ ਇਹ ਹਦੀਸ , ਹਦੀਸ ਦੀਆਂ ਕਈ ਕਿਤਾਬਾਂ ਵਿੱਚ ਮੌਜੂਦ ਹੈ ਕੁੱਝ ਹਦੀਸ ਦੀਆਂ ਕਿਤਾਬਾਂ ਵਿੱਚ ਜਦ ਇਹ ਹਦੀਸ ਬਿਆਨ ਹੋਈ ਹੈ ਤਾਂ ਇਸ ਦੇ ਨਾਲ ਇੱਕ 99 ਨਾਮਾਂ ਦੀ ਲਿਸਟ ਵੀ ਆਈ ਹੈ ਜਿਵੇਂ ਕਿ
ਤਿਰਮਿਜ਼ੀ 3507 ,ਇਬਨੇ ਮਾਜ਼ਾ 3861

ਅਤੇ ਹੋਰ ਕਈ ਹਦੀਸ ਦੀਆਂ ਕਿਤਾਬਾਂ ਮੁਹੱਦੀ-ਸੀਨ ( ਹਦੀਸ ਦੀ ਸਾਇੰਸ ਦੇ ਮਾਹਿਰਾਂ ) ਦਾ ਕਹਿਣਾ ਹੈ ਕੇ ਇਹ 99 ਨਾਮਾਂ ਦੀ ਲਿਸਟ ਨਬੀ ਮੁਹੰਮਦ (ﷺ) ਦੀ ਤਰਫ਼ ਤੋਂ ਬਿਆਨ ਨਹੀਂ ਕੀਤੀ ਗਈ ਬਲਕਿ ਹਦੀਸ ਵਿਚਲੇ ਰਾਵੀ ਦੀ ਤਰਫ਼ ਤੋਂ ਹੈ ਇਹਨਾਂ ਲਿਸਟਾਂ ਵਿੱਚ ਵੀ ਫਰਕ ਹੈ ਮਤਲਬ ਇੱਕ ਰਾਵੀ ਦੀ ਲਿਸਟ ਹੋਰ ਹੈ ਦੂਸਰੇ ਦੀ ਹੋਰ ਹੈ
ਜਿਵੇਂ ਕਿ ਤਿਰਮਿਜੀ (3507) ਵਾਲੀ ਹਦੀਸ ਵਿੱਚ ਜੋ ਲਿਸਟ ਹੈ ਉਹਦੇ ਵਿੱਚ

ਅਲ ਫੱਤਾਹ
ਅਲ ਅਦਲ
ਅਲ ਕੁੱਦੂਸ
ਅਲ ਗੱਫਾਰ
ਮੌਜੂਦ ਹਨ ਜਦਕਿ ਇਹ ਇਬਨੇ ਮਾਜ਼ਾ (3861) ਵਿੱਚ ਨਹੀਂ ਹਨ
ਇਸੇ ਤਰਾਂ ਕੁੱਝ ਨਾਮ ਅਜਿਹੇ ਹਨ ਜੋ ਇਬਨੇ ਮਾਜ਼ਾ (3861) ਵਿੱਚ ਮੌਜੂਦ ਹਨ

ਪਰ ਤਿਰਮਿਜੀ (3507) ਵਿੱਚ ਨਹੀਂ ਹਨ

ਅਤੇ ਕੁੱਝ ਨਾਮ ਅਜਿਹੇ ਹਨ ਜੋ ਇਹਨਾਂ ਦੋਂਵਾ ਲਿਸਟਾਂ ਵਿੱਚ ਨਹੀਂ ਹਨ ਤੇ ਹਦੀਸ ਦੀਆਂ ਦੂਜੀਆਂ ਕਿਤਾਬਾਂ ਵਿੱਚ ਮੌਜੂਦ 99 ਨਾਮਾਂ ਵਾਲੀ ਹਦੀਸ ਦੇ ਨਾਲ ਦਿੱਤੀ ਲਿਸਟਾਂ ਵਿੱਚ ਮੌਜੂਦ ਹਨ

ਇਹਨਾਂ ਲਿਸਟਾਂ ਵਿੱਚ ਕੁੱਝ ਨਾਮ ਅਜਿਹੇ ਵੀ ਹਨ ਜਿਨ੍ਹਾਂ ਨੂੰ ਅਹਲੇ ਇਲਮ ਅੱਲਾਹ ਸੁਬਹਾਨਾ ਵ ਤਾਅਲਾ -ਸੁਬਹਾਨਾ-ਵ-ਤਾਅਲਾ ਦੇ ਅਸਮਾ ਏ ਹੁਸਨਾ ਵਿੱਚ ਸ਼ੁਮਾਰ ਨਹੀਂ ਕਰਦੇ

ਜਿਵੇਂ ਕਿ ਅਨ ਨਾਫ਼ੀ ,ਅਨ ਨੂਰ ,ਅਲ ਹਾਦੀ ,ਅਲ ਬਦੀ ,ਅਲ ਬਾਅਕੀ, ਅਲ ਹੰਨਾਨ ,ਅਲ ਕ਼ਦੀਮ ,ਅਰ ਰਸ਼ੀਦ , ਅਦ ਦਹਰ

ਨੋਟ -ਇੱਥੇ ਇਹ ਗੱਲ ਵੀ ਧਿਆਨ ਵਿੱਚ ਰੱਖੀ ਜਾਵੇ ਕਿ ਇੱਕ ਉਸੂਲ ਜੋ ਕੇ ਅੱਗੇ ਜਾਕੇ ਪੜਾਂਗੇ ਇੰਨਸਾ ਅੱਲਾਹ ਸੁਬਹਾਨਾ ਵ ਤਾਅਲਾ ਕੇ ਹਰ ਸਿਫ਼ਾਤ ਤੋਂ ਅੱਲਾਹ ਸੁਬਹਾਨਾ ਵ ਤਾਅਲਾ ਦਾ ਨਾਮ ਨਹੀਂ ਬਣਾਇਆ ਜਾਂਦਾ ਜਦੋਂ ਕੇ ਹਰ ਨਾਮ ਵਿੱਚ ਸਿਫ਼ਾਤ ਮੌਜੂਦ ਹੁੰਦੀ ਹੈ

## ਲਾਜ਼ਮ ਅਤੇ ਮੁਤੱਅਦੀ

ਲਾਜ਼ਮ ਨੂੰ ਸਮਝਣ ਲਈ ਇਹ ਉਦਾਹਰਣ ਦੇਖੋ
ਜੈਦ ਨੇ ਖਾਣਾ ਖਾਦਾ
ਜੈਦ ਦੇ ਇਸ ਅਮਲ ਦਾ ਅਸਰ ਕਿਸੇ ਹੋਰ ਉੱਪਰ ਨਹੀਂ ਹੋਇਆ ਹੈ

ਮੁਤੱਅਦੀ ਨੂੰ ਸਮਝਣ ਲਈ ਇਹ ਉਦਾਹਰਣ ਦੇਖੋ
ਜੈਦ ਨੇ ਬਕਰ ਨੂੰ ਮਾਰਿਆ
ਜੈਦ ਦਾ ਅਮਲ ਮਾਰਨਾ ਬਕਰ ਉੱਪਰ ਅਸਰ ਛੱਡਦਾ ਹੈ

### 1.ਅੱਲਾਹ ਸੁਬਹਾਨਾ ਵ ਤਾਅਲਾ ਦੇ ਮੁਤੱਅਦੀ ਨਾਮਾਂ ਉੱਪਰ ਈਮਾਨ ਵਿੱਚ ਤਿੰਨ ਗੱਲਾਂ ਸ਼ਾਮਿਲ ਹਨ

1.ਨਾਮ ਉੱਪਰ ਈਮਾਨ ਰੱਖਣਾ
2.ਉਸ ਵਿੱਚ ਮੌਜੂਦ ਸਿਫ਼ਤ ਉੱਪਰ ਈਮਾਨ ਰੱਖਣਾ
3.ਉਸ ਸਿਫ਼ਾਤ ਦਾ ਅਸਰ ਮਖ਼ਲੂਕ ਤੱਕ ਪਹੁੰਚਦਾ ਹੈ ਇਸ ਗੱਲ ਉੱਪਰ ਈਮਾਨ ਰੱਖਣਾ
ਜਿਵੇਂ ਕਿ
ਅੱਲਾਹ ਸੁਬਹਾਨਾ ਵ ਤਾਅਲਾ ਦਾ ਨਾਮ ਅਰ ਰਹੀਮ ਹੈ

ਜਾਣ ਲਵੋ ਕੇ ਅੱਲਾਹ ਸੁਬਹਾਨਾ ਵ ਤਾਅਲਾ  ਅਲ ਗ਼ਫ਼ੂਰ ਅਰ ਰਹੀਮ ਹੈ
5:34

ਸਿਫ਼ਤ ਰਹਿਮਤ ਹੈ ਅਤੇ ਮਖ਼ਲੂਕ ਉੱਪਰ ਅੱਲਾਹ ਸੁਬਹਾਨਾ ਵ ਤਾਅਲਾ ਰਹਿਮ ਕਰਦਾ ਹੈ ਅਤੇ ਇਸ ਰਹਿਮਤ ਦਾ ਅਸਰ ਮਖ਼ਲੂਕ ਉੱਪਰ ਹੁੰਦਾ ਹੈ

## 2.ਅੱਲਾਹ ਸੁਬਹਾਨਾ ਵ ਤਾਅਲਾ ਦੇ ਲਾਜ਼ਮ ਨਾਮਾਂ ਉੱਪਰ ਈਮਾਨ ਵਿੱਚ ਦੋ ਗੱਲਾਂ ਹਨ

1 ਨਾਮ ਉੱਪਰ ਈਮਾਨ ਰੱਖਣਾ
2.ਉਸ ਵਿੱਚ ਮੌਜੂਦ ਸਿਫ਼ਤ ਉੱਪਰ ਈਮਾਨ ਰੱਖਣਾ

ਜਿਵੇਂ ਕਿ ਅਲ ਹੱਈ

ਅੱਲਾਹ ਤਾਅਲਾ ਹੀ ਮਾਅਬੂਦ ਏ ਬਰ ਹੱਕ਼ ਹੈ ਜਿਸ ਤੋਂ ਸਿਵਾ ਕੋਈ ਸੱਚਾ ਮਾਅਬੂਦ ਨਹੀਂ ਉਹ ਅਲ ਹੱਈ ਅਲ ਕ਼ੱਯੂਮ ਹੈ

## ਇਲਹਾਦ

ਅੱਲਾਹ ਸੁਬਹਾਨਾ ਵ ਤਾਅਲਾ ਦੇ ਲਈ ਹੁਸਨਾ (ਸੋਹਣੇ ) ਨਾਮ ਹਨ ਸੋ ਤੁਸੀਂ (ਅੱਲਾਹ ਸੁਬਹਾਨਾ ਵ ਤਾਅਲਾ ਨੂੰ ) ਇਹਨਾਂ ਨਾਮਾਂ ਨਾਲ ਹੀ ਪੁਕਾਰੋ ਅਤੇ ਅਜਿਹੇ ਲੋਕਾਂ ਦਾ ਸਾਥ ਛੱਡ ਦਵੋ ਜੋ ਉਸਦੇ ਨਾਮਾਂ ਵਿੱਚ ਇਲਹਾਦ ਕਰਦੇ ਹਨ,ਇਹਨਾਂ ਲੋਕਾਂ ਨੂੰ, (ਜੋ ਇਹ ਇਲਹਾਦ ਕਰ ਰਹੇ ਹਨ,ਇਸਦੀ ), ਸਜ਼ਾ ਜਰੂਰ ਮਿਲੇਗੀ
7:180

ਦੀਨ ਵਿੱਚ ਇਹਲਾਦ ਤੋਂ ਭਾਵ ਹੈ
ਸਿੱਧਾ,ਸੱਚਾ ਅਤੇ ਸਾਫ਼ ਰਾਹ ਛੱਡ ਕੇ ਟੇਢੇ ਰਾਹ ਨੂੰ ਇਖ਼ਤੀਆਰ ਕਰ ਲੈਣਾ ,ਕਜਰਵੀ ਇਖ਼ਤੀਆਰ ਕਰਨਾ
ਜਿਵੇਂ ਕਿ ਉਸ ਕਬਰ ਨੂੰ ਲਹਦ ਕਿਹਾ ਜਾਂਦਾ ਹੈ ,ਜਿਹੜੀ ਵਿਚਕਾਰ ਵਾਲੀ ਜਗ੍ਹਾ ਛੱਡ ਕੇ ਇੱਕ ਤਰਫ਼ ਕੱਢੀ ਜਾਂਦੀ ਹੈ
ਇਸੇ ਤਰਾਂ ਇਲਹਾਦ ਮਤਲਬ ਸਿੱਧੇ ਰਸਤੇ ਨੂੰ ਛੱਡ ਲੈ ਇੱਕ ਤਰਫ਼ ਮਾਇਲ ਹੋ ਜਾਣਾ
ਇਸੇ ਤਰਾਂ ਮੁਲਹਿਦ ਉਸ ਸ਼ਖਸ ਨੂੰ ਕਿਹਾ ਜਾਂਦਾ ਹੈ ਜੋ ਹੱਕ ਨੂੰ ਛੱਡ ਕੇ ਬਾਤਿਲ ਦੀ ਤਰਫ਼ ਮਾਇਲ ਹੋ ਜਾਂਦਾ ਹੈ, ਦੀਨ ਵਿੱਚ ਬੇ-ਦੀਨੀ ਨੂੰ ਸ਼ਾਮਿਲ ਕਰਦਾ ਹੈ

### ਇਲਹਾਦ ਦੀਆਂ ਕਿਸਮਾਂ

### 1.ਆਪਣੇ ਕੋਲੋਂ ਉਸਦੇ ਨਾਮ ਘੜ ਲੈਣਾ

ਅੱਲਾਹ ਸੁਬਹਾਨਾ ਵ ਤਾਅਲਾ ਦੇ ਉਹ ਨਾਮ ਜੋ ਵਹੀ ਰਾਹੀਂ ਦੱਸੇ ਹਨ ਉਹਨਾਂ ਨੂੰ ਛੱਡ ਕੇ ,ਆਪਣੇ ਘੜੇ ਨਾਮਾਂ ਨਾਲ ਅੱਲਾਹ ਸੁਬਹਾਨਾ ਵ ਤਾਅਲਾ ਨੂੰ ਪੁਕਾਰਨਾ

ਜਿਵੇਂ ਕਿ ਈਸਾਈ The Father ਅਲ-ਅੱਬ (ਅੱਬਾ) ਨਾਲ
ਸਿੱਖ ਵਾਹਿਗੁਰੂ ਨਾਲ ਵਗ਼ੈਰਾ-ਵਗ਼ੈਰਾ

ਨੋਟ ਖ਼ੁਦਾ ਨਾ ਤਾਂ ਅੱਲਾਹ ਸੁਬਹਾਨਾ ਵ ਤਾਅਲਾ ਦਾ ਜਾਤੀ ਨਾਮ ਹੈ ਅਤੇ ਨਾ ਹੀ ਸਿਫ਼ਾਤੀ (ਇਸ ਨੁਕਤੇ ਨੂੰ ਅੱਗੇ ਵਿਸਤਾਰ ਨਾਲ ਪੜ੍ਹਾਂਗੇ ਇੰਨਸ਼ਾ-ਅੱਲਾਹ ਸੁਬਹਾਨਾ ਵ ਤਾਅਲਾ)

## 2. ਕਿਸੇ ਨਾਮ ਦਾ ਗਲਤ ਮਤਲਬ ਬਿਆਨ ਕਰਨਾ

ਅੱਲਾਹ ਸੁਬਹਾਨਾ ਵ ਤਾਅਲਾ ਦੇ ਨਾਮਾਂ ਦੇ ਜੋ ਮਾਅਨੇ-ਮਤਲਬ ਹਨ ਉਹਨਾਂ ਨੂੰ ਅਣਦੇਖਿਆ ਕਰਕੇ ਗਲਤ ਮਾਅਨੇ-ਮਤਲਬ ਬਿਆਨ ਕਰਨਾ

## 3. ਕਿਸੇ ਝੂਠੇ ਮਾਅਬੂਦ ਲਈ ਇਹ ਨਾਮ ਰੱਖ ਲੈਣਾ

ਅੱਲਾਹ ਸੁਬਹਾਨਾ ਵ ਤਾਅਲਾ ਦੇ ਨਾਮਾਂ ਵਿੱਚੋਂ ਕੋਈ ਨਾਮ ਆਪਣੇ ਬਣਾਏ ਕਿਸੇ ਝੂਠੇ ਮਾਅਬੂਦ ਲਈ ਰੱਖ ਲੈਣਾ

ਜਿਵੇਂ ਕਿ ਮੁਸਰੀਕੀਨ ਏ ਮੱਕਾ ਨੇ
ਅਲ ਅਜ਼ੀਜ਼ ਤੋਂ ਅਲ ਉੱਜ਼ਾ
ਅਲ ਮੰਨਾਨ ਤੋਂ ਅਲ ਮਨਾਤ
ਅੱਲਾਹ ਸੁਬਹਾਨਾ ਵ ਤਾਅਲਾ ਤੋਂ ਅਲ ਲਾਤ

## 4.ਕੁੱਝ ਨਾਮਾਂ-ਸਿਫਾਤਾਂ ਨੂੰ ਮੰਨ ਲੈਣਾ ਅਤੇ ਕੁੱਝ ਨੂੰ ਨਾ ਮੰਣਨਾ

ਜਿਵੇਂ ਕਿ ਅਸ਼ਅਰੀ, ਮਤੁਰਿਦੀ ਵਗ਼ੈਰਾ
ਅਸ਼ਅਰੀ ਸਿਰਫ਼ 7 ਸਿਫਾਤਾਂ
[ਹਯਾਤ , ਇਰਾਦਾ , ਕਾਦਿਰ , ਇਲਮ , ਸਮਾਂ , ਬਸਰ , ਕਲਾਮ (ਉਹ ਵੀ ਨਫ਼ਸੀ ਕਹਿ ਕੇ)]
ਨੂੰ ਹੀ ਮੰਨਦੇ ਹਨ ਬਾਕੀ ਸਿਫਾਤਾਂ ਦੀ ਤਾਵੀਲ ( ਬਾ-ਮਾਅਨਾ ਤਹਰੀਫ਼) ਕਰ ਦਿੰਦੇ ਹਨ

5.ਜਾਂ ਸਾਰੇ ਨਾਮਾਂ-ਸਿਫਾਤਾਂ ਦਾ ਇਨਕਾਰ ਕਰ ਦੇਣਾ
ਜਿਵੇਂ ਕਿ ਜਹਮੀ,ਮੁਅੱਤਿਲਾ ਵਗ਼ੈਰਾ

6.ਅਜਿਹੀਆਂ ਸਿਫਾਤਾਂ ਅੱਲਾਹ ਸੁਬਹਾਨਾ ਵ ਤਾਅਲਾ ਲਈ ਸਾਬਿਤ ਕਰਨੀਆਂ ਜੋ ਨਕਸ ਐਬ ਘਾਟ ਨੂੰ ਦਰ-ਸਾਉਂਦੀਆਂ ਹੋਣ
ਜਿਵੇਂ ਕਿ ਯਹੂਦੀਆਂ ਨੇ ਕੀਤਾ ਫ਼ਕੀਰ ,ਮੁਹਤਾਜ ਕਹਿ ਕੇ

ਅਤੇ ਯਹੂਦੀਆਂ ਨੇ ਕਿਹਾ ਅੱਲਾਹ ਦੇ ਹੱਥ ਬੰਨੇ ਹੋਏ ਹਨ
5:64

ਯਕੀਨਨ ਅੱਲਾਹ ਤਾਅਲਾ ਨੇ ਉਹਨਾਂ ਲੋਕਾਂ (ਯਹੂਦੀਆਂ) ਦਾ ਇਹ ਕੌਲ ਵੀ ਸੁਣਿਆ ਜਿਹਨਾਂ ਨੇ ਕਿਹਾ ਕੇ ਅੱਲਾਹ ਤਾਂ ਫ਼ਕੀਰ ਹੈ ਅਤੇ ਅਸੀਂ ਮਾਲਦਾਰ ਹਾਂ।
3:181

ਨੋਟ ਅਲ ਇਲਾਹ ਇਹ ਅੱਲਾਹ ਸੁਬਹਾਨਾ ਵ ਤਾਅਲਾ ਦਾ ਨਾਮ ਹੈ ਇਸ ਲਈ ਇਹ ਨਹੀਂ ਕਹਿਣਾ ਚਾਹੀਦਾ ਕਿ
ਇਹ ਬੁੱਤ ਇਨਸਾਨ ,ਵਗ਼ੈਰਾ ਫਲਾਨ ਦੇ ਇਲਾਹ ਹਨ

## ਇਲਹਾਦ ਵਿੱਚ ਇਹ ਚਾਰ ਗੱਲਾਂ ਵੀ ਸ਼ਾਮਿਲ ਹਨ

ਅਤੇ ਜਿਹੜੇ ਲੋਕ ਅੱਲਾਹ ਤਾਅਲਾ ਦੀਆਂ ਆਯਾਤ ਨਾਲ ਕੁਫਰ ਕਰਦੇ ਹਨ,ਉਹਨਾਂ ਦੇ ਲਈ ਸਖ਼ਤ ਅਜ਼ਾਬ ਹੈ
3:4

### 1.ਤਾਤੀਲ (ਇਨਕਾਰ ਕਰਨਾ)

ਮਤਲਬ ਅੱਲਾਹ ਸੁਬਹਾਨਾ ਵ ਤਾਅਲਾ ਦੇ ਇੱਕ ਨਾਮ ਜਾਂ ਕੁੱਝ ਜਾਂ ਸਾਰੇ ਨਾਮਾਂ ਦਾ ਇਨਕਾਰ ਕਰ ਦੇਣਾ ਇਸੇ ਤਰਾਂ ਅੱਲਾਹ ਸੁਬਹਾਨਾ ਵ ਤਾਅਲਾ ਦੀ ਕਿਸੇ ਇੱਕ ਸਿਫ਼ਾਤ ਜਾਂ ਕੁੱਝ ਸਿਫਾਤਾਂ ਜਾਂ ਸਾਰੀਆਂ ਸਿਫਾਤਾਂ ਦਾ ਇਨਕਾਰ ਕਰ ਦੇਣਾ

ਜਿਵੇਂ ਕਿ ਫਿਰਕਾ ਜਹਮੀਆਂ, ਮੁਅੱਤਿਲ , ਵਗ਼ੈਰਾ ਨੇ ਕੀਤਾ

(ਮੁਸਲਮਾਨੋ ) ਕੀ ਤੁਸੀਂ ਇਹ ਖ਼ਵਾਹਿਸ਼ ਕਰਦੇ ਹੋ ਕੇ ਇਹ ਲੋਕ ਈਮਾਨ ਵਾਲੇ ਬਣ ਜਾਣ ,ਹਾਲਾਂਕਿ ਇਹਨਾਂ ਵਿੱਚ ਅਜਿਹੇ ਲੋਕ ਵੀ ਹਨ ਜੋ,ਅੱਲਾਹ ਦਾ ਕਲਾਮ ਸੁਣ ਕੇ ,ਅਕਲ ਅਤੇ ਇਲਮ ਵਾਲੇ ਹੁੰਦੇ ਹੋਏ ਵੀ, ਉਸ ਵਿੱਚ (ਅੱਲਾਹ ਦੇ ਕਲਾਮ ਵਿੱਚ) ਤਹਰੀਫ਼ (ਗੜਬੜੀ ,ਬਦਲਾਵ-,ਫ਼ੇਰ ਬਦਲ,ਤਬਦੀਲੀ) ਕਰਦੇ ਹਨ ।
2:75

### 2.ਤਾਵੀਲ (ਬਾ-ਮਾਅਨਾ ਤਹਰੀਫ਼)

(ਲਫ਼ਜਾਂ ਵਿੱਚ ਜਾਂ ਉਹਨਾਂ ਲਫ਼ਜਾਂ ਦੇ ਮਾਅਨੇ ਵਿੱਚ ਫੇਰਬਦਲ-ਤਬਦੀਲੀ ਕਰ ਦੇਣਾ) ਮਤਲਬ ਅੱਲਾਹ ਸੁਬਹਾਨਾ ਵ ਤਾਅਲਾ ਦੇ ਇੱਕ ਨਾਮ-ਸਿਫ਼ਾਤ ਜਾਂ ਕੁੱਝ ਜਾਂ ਸਾਰੇ ਨਾਮਾਂ-ਸਿਫਾਤਾਂ ਦੇ ਲਫ਼ਜਾਂ ਅਤੇ ਮਾਅਨੇ ਵਿੱਚ ਰੱਦੋ ਬਦਲ-ਫੇਰਬਦਲ-ਤਬਦੀਲੀ ਕਰ ਦੇਣਾ
ਜਿਵੇਂ ਕਿ ਫਿਰਕਾ ਅਸ਼ਅਰੀ , ਮਤੁਰਿਦੀ ਵਗ਼ੈਰਾ ਨੇ ਕੀਤਾ

لَيْسَ كَمِثْلِهِ شَيْءٌ ۖ وَهُوَ السَّمِيعُ الْبَصِيرُ

ਉਸਦੇ (ਅੱਲਾਹ) ਦੇ ਮਿਸਲ ਕੋਈ ਚੀਜ਼ ਨਹੀਂ ਉਹ ਅਸ ਸਮੀਂ  ਅਲ ਬਸੀਰ ਹੈ
42:11

فَلَا تَضْرِبُوا لِلَّهِ الْأَمْثَالَ ۚ إِنَّ اللَّهَ يَعْلَمُ وَأَنْتُمْ لَا تَعْلَمُونَ

ਅੱਲਾਹ ਤਾਅਲਾ ਲਈ ਮਿਸਾਲਾਂ ਨਾ ਬਣਾਓ (ਨਾ ਬਿਆਨ ਕਰੋ ) ਬੇਸ਼ੱਕ ਅੱਲਾਹ ਤਾਅਲਾ ਖ਼ੂਬ ਜਾਣਦਾ ਹੈ ਅਤੇ ਤੁਸੀਂ ਨਹੀਂ ਜਾਣਦੇ
16:74

## 3.ਤਸ਼ਬੀਹ-ਤਮਸ਼ੀਲ

ਅੱਲਾਹ ਸੁਬਹਾਨਾ ਵ ਤਾਅਲਾ ਦੀਆਂ ਸਿਫਾਤਾਂ ਨੂੰ ਮਖ਼ਲੂਕ ਦੀਆਂ ਸਿਫਾਤਾਂ ਦੇ ਨਾਲ ਤਸ਼ਬੀਹ ਦੇਣੀ ਮਤਲਬ ਅੱਲਾਹ ਸੁਬਹਾਨਾ ਵ ਤਾਅਲਾ ਦੀਆਂ ਸਿਫਾਤਾਂ ਨੂੰ ਮਖ਼ਲੂਕ ਦੀਆਂ ਸਿਫਾਤਾਂ ਦੀ ਤਰਾਂ ਮੰਨਣਾ ਜਿਵੇਂ ਕੋਈ ਇਹ ਕਹੇ ਕੇ ਅੱਲਾਹ ਸੁਬਹਾਨਾ ਵ ਤਾਅਲਾ ਦਾ ਦੇਖਣਾ ਅਤੇ ਸੁਨਣਾ ਮਖ਼ਲੂਕ ਦੇ ਦੇਖਣ ਅਤੇ ਸੁਨਣ ਦੀ ਤਰਾਂ ਹੈ

ਜਦ ਕੇ ਅੱਲਾਹ ਸੁਬਹਾਨਾ ਵ ਤਾਅਲਾ ਦਾ ਦੇਖਣਾ ਅਤੇ ਸੁਨਣਾ ਤਾਂ ਕਮਾਲ ਦਰਜੇ ਦਾ ਹੈ ਅਤੇ ਮਖ਼ਲੂਕ ਦਾ ਦੇਖਣਾ ਅਤੇ ਸੁਨਣਾ ਨੁਕਸ -ਐਬ ਅਤੇ ਘਾਟ ਨਾਲ ਹੈ

ਅਤੇ ਅੱਲਾਹ ਦੇ ਬਾਰੇ ਕੁੱਝ ਵੀ ਨਾ ਕਹੋ ਸਿਵਾਏ ਹੱਕ਼ ਦੇ
4:171

هَلْ تَعْلَمُ لَهُ سَمِيًّا

ਕੀ ਤੁਹਾਡੇ ਇਲਮ ਵਿੱਚ ਉਸਦਾ (ਅੱਲਾਹ ਤਾਅਲਾ ਦਾ) ਕੋਈ ਹਮ-ਨਾਮ (ਹਮ -ਪੱਲਾ) ਕੋਈ ਹੋਰ ਵੀ ਹੈ ?  19:65

وَلَمْ يَكُن لَّهُ كُفُوًا أَحَدٌ

ਅਤੇ ਨਾ ਕੋਈ ਉਸਦਾ ਹਮਸਰ ਹੈ ।
112:3

( ਕੋਈ ਇੱਕ ਵੀ ਚੀਜ਼ ਉਹਦੇ ਵਰਗੀ ਨਹੀਂ ਹੈ )
ਨਾ ਹੀ ਉਸਦੀ ਸਿਫ਼ਾਤ ਵਿੱਚ
ਨਾ ਹੀ ਉਸਦੇ ਨਾਮ ਵਿੱਚ
ਨਾ ਹੀ ਉਸਦੀ ਜਾਤ ਵਿੱਚ
ਨਾ ਹੀ ਉਸਦੇ ਅਫਆਲ ਵਿੱਚ)

ਜਿਸ ਬਾਤ (ਗੱਲ) ਦੀ ਤੁਹਾਨੂੰ ਜਾਣਕਾਰੀ ਹੀ ਨਾ ਹੋਵੇ ਉਸ ਦੇ ਮਗਰ ਨਾ ਚੱਲੋ, ਕਿਉਂਕਿ ਕੰਨ, ਅੱਖ ਅਤੇ ਦਿਲ ਵਿੱਚੋਂ ਹਰ ਇੱਕ ਤੋਂ ਪੁੱਛਗਿੱਛ ਕੀਤੀ ਜਾਣੀ ਹੈ।
17:36

## 4.ਕੈਫ਼ੀਅਤ ਬਿਆਨ ਕਰਨਾ

ਮਤਲਬ ਕੋਈ ਅੱਲਾਹ ਸੁਬਹਾਨਾ ਵ ਤਾਅਲਾ ਦੀ ਸਿਫ਼ਾਤ -ਸਿਫ਼ਾਤਾਂ ਦੀ ਕੈਫ਼ੀਅਤ ਬਿਆਨ ਕਰਨ ਲੱਗ ਜਾਵੇ ਜਿਵੇਂ ਕਿ ਕਹੇ ਅੱਲਾਹ ਸੁਬਹਾਨਾ ਵ ਤਾਅਲਾ ਦਾ ਯਦ (ਹੱਥ) ਇਸ ਤਰਾਂ ਹੈ ਜਿਵੇਂ ਫਲਾਨ ਮਖ਼ਲੂਕ ਦਾ ਹੈ

ਜਿਵੇਂ ਕਿ ਫਿਰਕਾ ਮੁਸੱਬਿਹਾ ਅਤੇ ਮੁਜੱਸਮਿਮਾ ਨੇ ਕੀਤਾ

ਤਾਂ ਕੀ ਉਹ ਜਿਹੜਾ (ਮਖ਼ਲੂਕ ਨੂੰ) ਪੈਦਾ ਕਰਦਾ ਹੈ ਉਸ ਵਰਗਾ ਹੋ ਸਕਦਾ ਹੈ ਜੋ ਪੈਦਾ ਨਹੀਂ ਕਰਦਾ ? ਕੀ ਤੁਸੀਂ ਬਿਲਕੁਲ ਵੀ ਨਹੀਂ ਸੋਚਦੇ
16:17

(ਅੱਲਾਹ) ਨੇ ਇਸ ਨੂੰ ਅਰਬੀ ਜ਼ੁਬਾਨ ਦਾ ਕੁਰਆਨ ਬਣਾਇਆ ਹੈ ਤਾਂ ਕੇ ਤੁਸੀਂ ਸਮਝ ਲਵੋ ।
43:3

ਇੱਕ ਜਰੂਰੀ ਗੱਲ
ਮਾਅਨਾ ਮਾਅਲੂਮ ਹੈ ,ਕੈਫ਼ੀਅਤ ਮਜਹੂਲ ਹੈ

ਦੂਸਰੀ ਕਿਸਤ ਵਿੱਚ ਅੱਲਾਹ ਸੁਬਹਾਨਾ ਵ ਤਾਅਲਾ ਦੀਆਂ ਸਿਫ਼ਾਤ ਬਾਰੇ ਪੜਾਂਗੇ
ਇੰਨਸਾ-ਅੱਲਾਹ ਸੁਬਹਾਨਾ ਵ ਤਾਅਲਾ